### ਖੋਜੀ, ਇਜਾਦੀ ਅਤੇ ਵਿਗਿਆਨੀ

# ਗੁਰੂ ਨਾਨਕ

### ਬ੍ਰਹਿਮੰਡੀ ਸਿੱਧਾਂਤ ਅਤੇ ਸਭਿਅਤਾ ਦੇ ਜਨਮ ਦਾਤਾ

"ਹਰਖ ਅਨੰਤ ਸੋਗ ਨਹੀ ਥੀਆ॥
ਸੋਘਰੁ ਗੁਰਿ ਨਾਨਕ ਕਉ ਦੀਆ॥"
ਗੁਰੁ ਨਾਨਕ ਜਾਕਉ ਭਇਆ ਦਇਆਲਾ॥
ਸੋ ਜਨੁ ਹੋਆ ਸਦਾ ਨਿਹਾਲਾ॥"


**ਅਤਿੰਦਰ ਪਾਲ ਸਿੰਘ ਖ਼ਾਲਸਤਾਨੀ***

ਡਾਇਰੈਕਟਰ, 'ਜਪੁ-ਘਰ' ਸਿੱਖ ਆਰਕਾਈਜ਼ ਅਤੇ ਖੋਜ ਕੇਂਦਰ



ਪ੍ਰਕਾਸ਼ਕ





*ਸਾਬਕਾ ਐ.ਪੀ., ਕਈ ਕਿਤਾਬਾਂ ਦੇ ਲਿਖਾਰੀ ਕ੍ਰਾਂਤੀਕਾਰੀ ਦਾਰਸ਼ਨਿਕ, ਰਾਜਨੀਤਵਾਨ, ਪੰਜਾਬ ਗਵਰਨਰ ਦੇ ਸਾਬਕਾ ਸਲਾਹਕਾਰ, ਭਾਰਤ ਸਰਕਾਰ ਦੀ ਮਨਿਸਟਰੀ ਆਫ਼ ਇੰਡਸਟਰੀ ਅਤੇ ਮਨਿਸਟਰੀ ਆਫ਼ ਐਗਰੀਕਲਚਰ ਵਿੱਚ ਪਾਰਲੀਮੈਂਟਰੀ ਕਮੇਟੀ ਦੇ ਸਾਬਕਾ ਮੈਂਬਰ ਅਤੇ 1990-1991 ਵਿੱਚ ਭਾਰਤ ਦੀ ਕੇਂਦਰੀ ਸਰਕਾਰ ਵਿਚ ਪੰਜਾਬ ਸਰਕਾਰ ਨੂੰ ਚਲਾਉਣ ਲਈ ਬਣੀ ਐਡਵਾਈਜ਼ਰੀ ਕਮੇਟੀ ਦੇ ਸਾਬਕਾ ਮੈਂਬਰ ਰਹਿਣ ਦਾ ਵੀ ਮਾਣ ਹਾਸਲ ਹੈ। ਅੱਜ ਕਲ ਸ਼੍ਰੋਮਣੀ ਅਕਾਲੀ ਦਲ ਖ਼ਾਲਸਤਾਨੀ ਦੇ ਪ੍ਰਧਾਨ ਹਨ।

₹ 3

**"ਜਪੁ-ਘਰ" ਸਿੱਖ ਆਰਕਾਈਵਜ਼ ਅਤੇ ਖੋਜ ਕੇਂਦਰ** ਵਿੱਚ ਹਰ ਪੱਖ ਤੋਂ ਸਿੱਖ ਧਰਮ ਸਬੰਧੀ ਖੋਜ, ਸ਼ੋਧ ਲਿਖਤ ਅਤੇ ਸਿੱਖ ਪੁਰਾਤੱਤਵ ਦੀ ਵਿਰਾਸਤ ਨੂੰ ਡਿਜਿਟਲੀ, ਵੀਡੀਓ, ਮਾਈਕਰੋ ਫਿਲਮਾਂਕਣ ਦੀ ਆਧੁਨਿਕ ਤਕਨੀਕ ਰਾਹੀਂ ਹੂਬਹੂ ਅਸਲ ਵਾਂਗ ਹੀ ਸੰਭਾਲਨ ਦਾ ਕੰਮ ਚਲ ਰਿਹਾ ਹੈ। ਇਸ ਦਾ ਮੁੱਖ ਉਦੇਸ਼ ਅਤੇ ਸੰਕਲਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਨੁਸਾਰ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚੋਂ ਮਿਲਦੀਆਂ "ਗੁਰਮਤਿ" ਪਰਿਭਾਸ਼ਾਵਾਂ, ਗੁਰਬਾਣੀ ਅਰਥਾਂ ਅਤੇ ਸਿੱਖਿਆਵਾਂ ਨੂੰ, ਬਿਨਾ ਉਸ ਵਿੱਚ ਆਪਣੀ ਸੂਝ ਜਾਂ ਮਤ ਰਲਾਏ, ਜਿਵੇਂ ਗੁਰੂ ਸਾਹਿਬ ਕਹਿ ਰਹੇ ਹਨ ਹੂ-ਬ-ਹੂ ਉਵੇਂ ਹੀ ਲੋਕਾਈ ਤਕ ਪਹੁੰਚਾਉਣਾ ਹੈ। ਇਸ ਤਰ੍ਹਾਂ ਦਾ ਕੰਮ ਅਰੰਭਣ ਵਾਲਾ ਇਹ ਪਹਿਲਾ ਕੇਂਦਰ ਹੈ।

31-8-1995
Sikh Archives & Research Centre
ਸਿੱਖ ਆਰਕਾਈਵਜ਼ ਅਤੇ ਖੋਜ਼ ਕੇਂਦਰ
ਜਪੁ - ਘਰ
"Japu-Ghar" Bhadson Road, Vill. Jassowal,
P.O. Sidhuwal Patiala -147001
www.atinderpalsinghkhalastani.com
M: +91 98881-23654

ਹੁਣ ਤਕ 38 ਤੋਂ ਵੱਧ ਪੁਰਾਤਨ ਹੱਥ-ਲਿਖਤ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ, 16 ਬਚਿੱਤਰ ਨਾਟਕ ਜਾਂ ਕਥਿਤ ਦਸਮ ਗ੍ਰੰਥ, ਦਰਜਨਾਂ ਗੁਰੂ ਸਾਹਿਬਾਨਾਂ ਦੇ ਹੁਕਮ ਨਾਮੇ, ਰੁੱਕੇ, ਆਦੇਸ਼, ਹੋਰ ਨਿਸ਼ਾਨ, ਕਈ ਪੁਰਾਤਨ ਅਤੇ ਗੁਰੂ ਕਾਲੀਨ ਨਿਤਨੇਮ ਦੀਆਂ, ਇਤਿਹਾਸਕ ਵਾਰਤਵਾਂ ਦੀਆਂ ਪੋਥੀਆਂ, ਸੈਂਕੜੇ ਗੁਰੂ ਵਸਤਰ, ਸ਼ਸਤਰ, ਅਸਤਰ, ਨਿਸ਼ਾਨੀਆਂ ਨੂੰ ਡਿਜਿਟਲੀ ਅਤੇ ਮਾਈਕਰੋ ਫਿਲਮਾਂ ਵਿੱਚ ਵੀ ਸੰਭਾਲਿਆ ਜਾ ਚੁਕਾ ਹੈ। ਗੁਰੂ ਗ੍ਰੰਥ ਸਾਹਿਬ ਜੀ ਦੀ ਨਵੀਨ ਦ੍ਰਿਸ਼ਟੀ ਅਤੇ ਉਪਲਬਧ ਗੁਰੂ ਕਾਲੀਨ ਆਦੇਸ਼ਾਂ ਪ੍ਰਮਾਣਾਂ ਅਨੁਸਾਰ ਕੇਂਦਰ ਵਲੋਂ ਪ੍ਰਮਾਣਿਕਤਾ ਨਾਲ ਸਿੱਖ ਧਰਮ, ਵਿਰਾਸਤ, ਇਤਿਹਾਸ ਸਭਿਅਤਾ ਅਤੇ ਸਭਿਆਚਾਰ ਸਬੰਧੀ ਹਾਲੇ ਤਕ ਨਾ ਛੋਹੀ ਗਈ ਜਾਣਕਾਰੀ ਹੀ ਲਿਖਿਤ-ਬੱਧ ਕਰਨ ਅਤੇ ਪ੍ਰਕਾਸ਼ਤ ਕਰਨ ਦਾ ਜਤਨ ਵੀ ਲਗਾਤਾਰ ਜਾਰੀ ਹੈ। ਕੇਂਦਰ ਵਲੋਂ ਹੇਠਲੀਆਂ ਲਿਖਤਾਂ ਪ੍ਰਕਾਸ਼ਤ ਹੋ ਚੁੱਕੀਆਂ ਹਨ, ਜੋ ਸੰਗਤਾਂ ਮੰਗਵਾ ਸਕਦੀਆਂ ਹਨ: (ਸਾਰੀਆਂ ਕਿਤਾਬਾਂ ਅਤੇ ਕਿਤਾਬਚੇ ਗੁਰਮੁਖੀ ਵਿੱਚ ਹਨ)

**ਪੁਸਤਕਾਂ:** 1. ਅਕਾਲ ਅਤੇ ਸਿੱਖ ਦੋਵੇਂ ਕੇਸਾਧਾਰੀ ਹਨ, -ਕੀਮਤ ₹ 250
2. ਖ਼ਾਲਸਤਾਨੀ ਪ੍ਰੰਪਰਾਂ ਦਾ ਧੁਰਾ, -ਕੀਮਤ ₹ 75 } ਦੋ ਦੋ ਅਡੀਸ਼ਨ ਮੁਕ ਚੁਕੇ ਹਨ।

(ਇਨ੍ਹਾਂ ਦੋਹਾਂ ਕਿਤਾਬਾਂ ਦੇ ਤੀਸਰੇ ਅਡੀਸ਼ਨਾਂ ਦੀ ਛਪਾਈ ਲਈ ਅਤੇ ਤਿਆਰ ਇਨ੍ਹਾਂ ਦੋ ਕਿਤਾਬਾਂ "ਸਿੱਖ ਸੰਘਰਸ਼:ਮੁੱਦੇ ਅਤੇ ਮੰਗਾਂ" ਅਤੇ "ਸਿੱਖ ਧਰਮ ਸਨਮੁਖ ਵੰਗਾਰਾਂ" ਲਈ ਮਾਇਕ ਸਹਿਯੋਗ ਦੀ ਲੋੜ ਹੈ।)

3. ਖ਼ਾਲਸਤਾਨ ਉਸਦਾ ਸੰਕਲਪ ਅਤੇ ਪ੍ਰਣਾਲੀ, ਕੀਮਤ - ₹ 500

**ਵੀਡੀਓ ਸੀ ਡੀ:** ਦਰਦ ਏ ਕੌਮ (ਗੀਤਾਂ ਰਾਹੀਂ ਸਾਕਾ 1984 ਦੀ ਅਸਲ ਵਿਥਿਆ) -₹ 50

**ਕਿਤਾਬਚੇ:** 1.ਦਸਮ ਗ੍ਰੰਥ ਦੀ ਕੀ ਸੱਚਾਈ ਹੈ 2. ਗੁਰੂ ਨਾਨਕ ਜੀਵਨ ਸਿੱਧਾਂਤ ਅਤੇ ਸਭਿਅਤਾ 3. ਗੁਰੂ ਗ੍ਰੰਥ ਸਾਹਿਬ ਜੀ ਅਨੁਸਾਰ 'ਸੰਤ' ਕੌਣ 4. ਸਿੱਖ ਅਤੇ ਵਰਤ 5. ਸਿੱਖ, ਸਿੰਘ, ਕੌਰ, ਪੰਥ, ਖ਼ਾਲਸਾ ਦੀਆਂ 'ਗੁਰਮਤਿ' ਪਰਿਭਾਸ਼ਾਵਾਂ 6. ਸਿੱਖ ਸਭਿਅਤਾ ਦੇ ਨਕਸ਼ ਨੁਹਾਰ 7. ਮਨਮਤਿ ਬਨਾਮ ਗੁਰਮਤਿ 8. ਪ੍ਰਚਾਰ, ਪ੍ਰਚਾਰਕ ਅਤੇ ਪ੍ਰਚਾਰ ਢੰਗ 9. ਸਿੱਖ ਧਰਮ ਵਿੱਚ 'ਪੰਥ ਗੁਰੂ' ਦਾ ਕੀ ਸੰਕਲਪ ਹੈ ? 10. ਸਿੱਖ ਰਾਸ਼ਟਰਵਾਦ ਅਤੇ ਇਸ ਦਾ ਅਧਾਰ 11. ਗੁਰਮਤਿ ਸ਼ਸ਼ਤਰ ਅਤੇ ਸ਼ਾਸ਼ਤਰ 12. ਰਾਜ ਕਰੇਗਾ ਖ਼ਾਲਸਾ ਦਾ ਸੰਕਲਪ 13. ਖੰਡੇ ਦੇ ਚਿੰਨ੍ਹ ਦੇ ਗੁਰਮਤਿ ਅਰਥ 14. ਆਓ ਗੁਰੂ ਗ੍ਰੰਥ ਸਾਹਿਬ ਨੂੰ ਜੀਵਨ ਵਿੱਚ ਗੁਰੂ ਧਾਰੀਏ 15. "ਸਿੱਖ ਗੁਰੂ" ਸੰਖੇਪ ਜੀਵਨ ਬਿਓਰਾ
16. "ਸਿੱਖ ਇਤਿਹਾਸ" ਸੰਖੇਪ ਝਾਤ (ਤੁਰਤ ਫੁਰਤ ਸੰਕੇਤਕ ਵਿਧੀ ਵਿੱਚ) 17. ਗੁਰਮਤਿ ਅਨੁਸਾਰ ਸਿਮਰਨ ਕੀ ਹੈ 18. ਅਨੰਦ ਕਾਰਜ ਸੰਸਕਾਰ ਦੀ ਵਿਆਖਿਆ।

ਭਾਰਤ ਵਿੱਚ ਪ੍ਰਤੀ ਕਿਤਾਬਚੇ ਦੀ ਕੀਮਤ ₹ 3 ਹੈ। ਡਾਕ ਰਾਹੀਂ ਘਟੋ ਘਟ 50 ਕਿਤਾਬਚੇ ਭੇਜੇ ਜਾਂਦੇ ਹਨ।

ਗੁਰਮਤਿ ਆਦਰਸ਼ ਅਤੇ ਸਿੱਧਾਂਤ ਦੀ ਵੱਧ ਤੋਂ ਵੱਧ ਲੋਕਾਈ ਤਕ ਪਹੁੰਚਾਉਣ ਹਿਤ ਸੰਗਤਾਂ ਵਲੋਂ ਮਾਇਕ ਅਤੇ ਲਿਟ੍ਰੇਚਰ ਵੰਡਣ ਹਿਤ ਸਹਿਯੋਗ ਦਾ ਹਮੇਸ਼ਾਂ ਧੰਨਵਾਦ ਸਹਿਤ ਸਵਾਗਤ ਹੈ।

# ਗੁਰੂ ਨਾਨਕ



ਅਤਿੰਦਰ ਪਾਲ ਸਿੰਘ ਖ਼ਾਲਸਤਾਨੀ*
ਡਾਇਰੈਕਟਰ,
'ਜਪੁ-ਘਰ' ਸਿੱਖ ਆਰਕਾਈਜ਼ ਅਤੇ ਖੋਜ਼ ਕੇਂਦਰ

ਗੁਰੂ ਗ੍ਰੰਥ ਸਾਹਿਬ ਜੀ ਵਿੱਚ ਗੁਰੂ ਨਾਨਕ ਸਾਹਿਬ ਜੀ ਦੀ ਦਿੱਤੀ ਜਾਣ ਪਹਿਚਾਣ ਅਨੁਸਾਰ "ਨਾਨਕਿ ਰਾਜੁ ਚਲਾਇਆ ਸਚੁ ਕੋਟੁ ਸਤਾਣੀ ਨੀਵ ਦੈ" ਦੀ ਹਸਤੀ ਧਾਰੀ ਗੁਰੂ ਹੋਣ ਦੀ ਗੁਰਤਾ ਦੀ ਪ੍ਰਮਾਣਿਕਤਾ ਦਿੱਤੀ ਗਈ ਹੈ। ਜਿਨ੍ਹਾਂ ਦਾ ਦਾਇਰਾ ਸਿਰਫ਼ ਸਿੱਖ ਸਮਾਜ ਤਕ ਸੀਮਤ ਨਾ ਹੋ ਕੇ ਸੰਸਾਰ ਵਿਆਪੀ "ਵਿਸ਼ਵ ਗੁਰੂ" ਦੀ ਹਸਤੀ ਦਾ ਲਖਾਇਕ ਹੋ ਜਾਂਦਾ ਹੈ। ਗੁਰੂ ਨਾਨਕ ਸਾਹਿਬ ਦੀ ਹਸਤੀ ਦਾ ਅਸਲ ਮੂਲ ਧੁਰਾ ਹੀ ਇਹੋ ਹੈ "ਨਾਨਕ ਧਰਮ ਐਸੇ ਚਵਹਿ ਕੀਤੋ ਭਵਨੁ ਪੁਨੀਤ"॥ ਗੁਰਮਤਿ ਦੀ ਸਭਿਅਤਾ ਦੇ ਸਭਿਆਚਾਰ ਵਿੱਚ ਜੋ ਬ੍ਰਹਿਮੰਡ ਨੂੰ ਇਹ ਸੰਦੇਸ਼ ਦਿੰਦੀ ਹੈ ਕਿ "**ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ॥ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ॥**" ਉਸ ਸਿੱਖ ਸਭਿਅਤਾ ਦੇ ਜਨਮ ਦਾਤਾ ਰਾਹੀਂ ਸਥਾਪਿਤ ਕੀਤੀ ਗਈ ਅਧਿਆਤਮਿਕਤਾ ਦੇ ਸਬੰਧ ਵਿੱਚ "ਪਾਖੰਡ ਧਰਮ ਅਤੇ ਕਰਮ" ਤੋਂ ਸੁਤੰਤਰ ਹੋ ਕੇ ਹੀ ਸਹੀ ਗੱਲ ਕੀਤੀ ਜਾ ਸਕਦੀ ਹੈ। "ਪਾਖੰਡ ਧਰਮ" ਦੀਆਂ ਵਲਗਨਾਂ ਨਾਨਕਵਾਦ ਨਾਲ ਇਨਸਾਫ਼ ਨਹੀਂ ਕਰ ਸਕਦੀਆਂ ।

1. ਸਹੀ ਨਾਮਕਰਨ ਕੀ ਹੈ ? ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ 4446 ਵਾਰ ਕੇਵਲ "ਨਾਨਕ", ਬਾਕੀ ਵਿਆਕਰਨ ਪੱਖੋਂ 531 ਵਾਰ 'ਨਾਨਕੁ', 127 ਵਾਰ 'ਨਾਨਕਾ', 32 ਵਾਰ 'ਨਾਨਕਿ', ਇਕ ਇਕ ਵਾਰ 'ਨਾਨਕਹ, ਨਾਨਕੋ ਅਤੇ ਨਾਨਕੈ' ਦੇ ਰੂਪ ਵਿੱਚ ਹੀ ਆਪ ਜੀ ਦਾ ਨਾਮ ਵਰਤਿਆ ਗਿਆ ਹੈ। ਇੰਞ ਮੂਲ ਨਾਮ "ਨਾਨਕ" ਹੀ ਲਿਆ ਅਤੇ ਲਿਖਿਆ ਗਿਆ ਹੈ। ਇੰਞ ਹੀ ਬਾਕੀ ਦੇ 9 ਗੁਰੂ ਸਾਹਿਬਾਨਾਂ ਦੀਆਂ ਲਿਖਤਾਂ ਦੀ ਪ੍ਰਮਾਣਿਕਤਾ ਵਿੱਚ ਗੁਰੂ ਸਾਹਿਬ ਜੀ ਦਾ ਨਾਮ ਵੀ "ਨਾਨਕ" ਹੀ ਲਿਖਿਆ ਗਿਆ ਹੈ। ਨਾਮ ਦੇ ਨਾਲ "ਦੇਵ" ਪਿਛੇਤਰ ਨਹੀਂ ਲਾਇਆ ਗਿਆ ਹੈ। ਇਸ ਲਈ "ਨਾਨਕ" ਸ਼ਬਦ ਨਾਲ ਪਿਛੇਤਰ 'ਦੇਵ' ਲਗਾਉਣਾ ਗ਼ਲਤ ਹੈ। ਸੰਗਤਾਂ ਨੂੰ "ਗੁਰੂ ਨਾਨਕ" ਸਾਹਿਬ ਜੀ ਨੂੰ ਗੁਰੂ ਨਾਨਕ 'ਦੇਵ' ਨਹੀਂ ਸਗੋਂ **ਗੁਰੂ ਨਾਨਕ** ਸਾਹਿਬ ਜੀ ਹੀ ਨਾਮ ਦਾ ਉਚਾਰਨ ਕਰਨਾ ਚਾਹੀਦਾ ਹੈ।

**2. ਪ੍ਰਕਾਸ਼ ਪੁਰਬ ਅਤੇ ਸੰਖਿਪਤ ਜੀਵਨ-** ਗੁਰੂ ਨਾਨਕ ਸਾਹਿਬ ਜੀ ਦਾ ਪ੍ਰਕਾਸ਼ 1469[1], ਨਨਕਾਣਾ ਸਾਹਿਬ, ਵਰਤਮਾਨ ਪਾਕਿਸਤਾਨ ਵਿਚ ਪਿਤਾ ਪਿੰਡ ਦੇ ਲੇਖਾਕਾਰ ਜਾਂ ਪਟਵਾਰੀ ਸ੍ਰੀ ਕਲਿਆਣ ਦਾਸ (ਮਹਿਤਾ ਕਾਲੂ) ਜੀ, ਮਾਤਾ ਤ੍ਰਿਪਤਾ ਜੀ ਦੇ ਗ੍ਰਹਿ ਵਿਖੇ ਹੋਇਆ। ਬੇਬੇ ਨਾਨਕੀ ਜੀ ਆਪ ਜੀ ਦੀ ਵੱਡੀ ਭੈਣ ਜੀ ਸਨ। ਆਪ ਜੀ ਦੀ ਸੁਪਤਨੀ ਮਾਤਾ ਸੁਲੱਖਣੀ ਜੀ ਜੋ ਪਿੰਡ ਪੱਖੋਕੇ ਰੰਧਾਵੇ, ਤਹਿਸੀਲ ਬਟਾਲਾ ਜ਼ਿਲ੍ਹਾ ਗੁਰਦਾਸਪੁਰ ਦੇ ਸ੍ਰੀ ਮੂਲ਼ ਚੰਦ ਜੀ ਦੀ ਸਪੁੱਤਰੀ ਸਨ। ਇਸ ਸਥਾਨ ਤੇ ਗੁਰਦੁਆਰਾ ਕੰਧ ਸਾਹਿਬ ਹਾਲੇ ਵੀ ਸੁਸ਼ੋਭਿਤ ਹੈ । ਆਪ ਜੀ ਦੇ 2 ਪੁੱਤਰ, ਬਾਬਾ ਸ੍ਰੀ ਚੰਦ ਜੀ ਜ੍ਹਿਾਂ ਦਾ ਜਨਮ 1494 ਵਿੱਚ ਅਤੇ ਬਾਬਾ ਲਖਮੀ ਚੰਦ ਜੀ ਜਿੰਨ੍ਹਾਂ ਦਾ ਜਨਮ 1497 ਸਨ ਵਿੱਚ ਹੋਇਆ। 70 ਸਾਲ, 5 ਮਹੀਨੇ 10 ਦਿਨ ਦੀ ਅਵਸਥਾ ਵਿੱਚ ਆਪ ਜੀ 5 ਸਤੰਬਰ 1539, ਕਰਤਾਰਪੁਰ, ਪਾਕਿਸਤਾਨ ਵਿਚ ਜੋਤੀ-ਜੋਤ ਸਮਾਏ ।

---

"ਸਿੱਖ ਇਤਿਹਾਸ ਦੇ ਵਿਸ਼ੇਸ਼ ਪੱਖ" ਲੇਖਕ : ਕਿਰਪਾਲ ਸਿੰਘ, ਛਾਪਕ: ਧਰਮ ਪ੍ਰਚਾਰ ਕਮੇਟੀ ਸ਼ਰੋ.ਗੁ.ਪ੍ਰ.ਕ. । "ਸਿੱਖ ਇਤਿਹਾਸ" ਲਿਖਤ ਡਾ. ਗੰਡਾ ਸਿੰਘ-ਤੇਜਾ ਸਿੰਘ, ਵਲਾਇਤ ਵਾਲੀ ਪੁਰਾਤਨ ਜਨਮ ਸਾਖੀ, ਬੀ-40 ਜਨਮ ਸਾਖੀ ਆਦਿ ਇਹ ਦੋਵੇ ਲਿਖਤਾ 6ਵੀਂ ਪਾਤਸ਼ਾਹੀ ਦੇ ਸਮੇਂ ਕਾਲ ਦੀਆਂ ਮੰਨੀਆਂ ਜਾਂਦੀਆਂ ਹਨ ਅਤੇ "ਮਹਿਮਾਂ ਪਰਕਾਸ਼" (ਕਵਿਤਾ) ਪੰਨਾ 72, ਭਾਈ ਗੁਰਦਾਸ ਜੀ ਦੀ ਵਾਰ 1, ਦਾ ਟੀਕਾ ਭਾਈ ਮਨੀ ਸਿੰਘ ਜੀ ਦੀ ਗਿਆਨ ਰਤਨਾਵਲੀ, ਵਿਚ ਦਿੱਤੀ ਮਿਤੀ ਮੁਤਾਬਕ ।ਪਰ ਜੀਵਨ ਚਰਿੱਤਰ ਗੁਰੂ ਨਾਨਕ ਦੇਵ ਜੀ - ਡਾ: ਤ੍ਰਿਲੋਚਨ ਸਿੰਘ, ਛਾਪਕ: ਦਿੱਲੀ ਸਿੱਖ ਗੁ.ਪ੍ਰ.ਕਮੇਟੀ- 1972 ਮੁਤਾਬਕ ਸਾਹਿਬਾਂ ਦਾ ਪ੍ਰਕਾਸ਼ 20 ਅਕਤੂਬਰ 1469 ਵਿਚ ਮੰਨਿਆਂ ਹੈ ਪਰ ਇਹ ਇਤਿਹਾਸਕਾਰ ਅਤੇ ਨਾਨਕਪ੍ਰਕਾਸ਼ ਵਰਗੀਆਂ ਪੁਸਕਾਂ ਗੁਰੂ ਨਾਨਕ ਸਾਹਿਬ ਜੀ ਦੀ ਕੁਲ ਆਯੂ 70 ਸਾਲ, ਪੰਜ ਮਹੀਨੇ 7 ਦਿਨ ਹੀ ਮੰਨਦੀਆਂ ਹਨ ਤੇ ਇਨ੍ਹਾਂ ਦੇ ਇਸ ਹਿਸਾਬ ਨਾਲ ਵੀ ਜਨਮ ਵੈਸਾਖ ਮਹੀਨੇ ਦਾ ਹੀ ਬਣਦਾ ਹੈ।

6 ਸਾਲ ਦੀ ਉਮਰ ਤੋਂ ਲੈ ਕੇ 12 ਸਾਲ ਦੀ ਉਮਰ ਤਕ ਆਪ ਨੇ ਦੁਨਿਆਵੀ ਪੜ੍ਹਾਈ ਦੇਵਨਾਗਰੀ, ਇਸਲਾਮੀ ਸਾਹਿਤ ਭਾਸ਼ਾ, ਗਣਿਤ, ਵਹੀ-ਖਾਤੇ ਬਾਰੇ ਜਲਦ ਹੀ ਸਾਰਾ ਕੁਝ ਸਿੱਖ ਲਿਆ। ਇੰਝ ਉਨ੍ਹਾਂ ਆਪਣੇ ਅਧਿਆਪਕਾਂ ਪੰਡਿਤ ਗੋਪਾਲ, ਸੰਸਕ੍ਰਿਤ ਗਿਆਤਾ ਪੰਡਿਤ ਬ੍ਰਿਜਲਾਲ, ਫ਼ਾਰਸੀ ਗਿਆਤਾ ਮੌਲਵੀ ਕੁਤਬੁੱਦੀਨ ਵਰਗੇ ਉਸਤਾਦਾਂ ਅਤੇ ਆਪਣੇ ਪਿੰਡ ਦੇ ਜਗੀਰਦਾਰ ਰਾਇ ਬੁਲਾਰ ਭੱਟੀ ਨੂੰ ਆਪਣੇ ਆਤਮਕ ਬਲ ਅਤੇ ਗਿਆਨ ਨਾਲ ਆਪਣਾ ਸ਼ਗਿਰਦ ਬਣਾ ਲਿਆ ਅਤੇ ਇਨ੍ਹਾਂ ਨੂੰ ਸਮਝਾਇਆ ਕਿ ਵਿਦਿਆ ਦੇ ਮੂਲ ਤੱਤ ਜਾਣੇ ਬਿਨਾ ਪੜ੍ਹਿਆ ਹੋਇਆ ਮਨੁੱਖ ਵੀ ਮੂਰਖ ਹੀ ਹੁੰਦਾ ਹੈ "ਵਿਦਿਆ ਵੀਚਾਰੀ ਤਾਂ ਪਰਉਪਕਾਰੀ"[2]। 12 ਸਾਲ ਦੀ ਆਯੂ ਵਿੱਚ ਜਦ ਕੁਲ ਪ੍ਰੋਹਿਤ ਹਰਦਿਆਲ ਨੇ ਜਨੇਊ ਪਹਿਨਾਉਣਾ ਚਾਹਿਆ ਤਾਂ ਆਪ ਨੇ ਇਸ ਪ੍ਰਥਾ ਦਾ 'ਜਾਤਿ ਬੰਧਨ' ਰੂਪੀ ਮਨੁੱਖਤਾ ਨੂੰ ਕੈਦ ਕਰਨ ਤੁਲ ਦੱਸ ਕੇ ਇਸ ਨੂੰ ਪਹਿਨਣ ਅਤੇ ਪ੍ਰਥਾ ਨੂੰ ਮੰਨਣ ਤੋਂ ਹੀ ਇਨਕਾਰ ਕਰ ਦਿੱਤਾ। ਆਪਣੀ ਪੂਰੀ ਜ਼ਿੰਦਗੀ ਹੱਥੀਂ ਮਿਹਨਤ ਅਤੇ ਕਿਰਤ ਕੀਤੀ। ਬਚਪਨਚ ਘਰੇਲੂ ਮੱਝਾਂ ਚਾਰੀਆਂ, ਸੁਲਤਾਨਪੁਰ ਲੋਧੀ ਵਿਖੇ 15 ਸਾਲ ਦੀ ਉਮਰ 12 ਸਾਲ ਸੁਲਤਾਨਪੁਰ ਲੋਧੀ ਵਿਖੇ ਦੌਲਤ ਖਾਂ ਦੇ ਮੋਦੀਖ਼ਾਨੇ ਦੇ ਬਤੌਰ ਮੁੱਖ ਅਧਿਕਾਰੀ 'ਮੋਦੀ' ਰਹਿ ਕੇ ਕਾਰ ਕਰਦੇ ਰਹੇ। ਰਾਜ ਯੋਗੀ ਗੁਰੂ ਨਾਨਕ ਲੋਧੀ ਰਹਿੰਦੇ ਹੋਏ ਹੀ ਕ੍ਰਿਤ ਕਰੋ, ਨਾਮ ਜਪੋ, ਵੰਡ ਛਕੋ[3] ਦੀ ਸਭਿਅਤਾ ਅਤੇ ਵਿਵਹਾਰਕ ਜਿਉਣ ਜੀਵਨ ਦੀ ਸਭਿਅਤਾ ਨੂੰ ਸਥਾਪਿਤ ਕਰਨ ਤੋਂ ਬਾਅਦ ਲਗਾਤਾਰ ਕਈ ਸਾਲ ਲੋਕ ਸੁਧਾਈ ਹਿੱਤ ਯਾਤਰਾਵਾਂ (ਉਦਾਸੀਆਂ) ਦਾ ਇੱਥੋਂ ਹੀ ਆਰੰਭ ਕੀਤਾ।

3. ਵਿਸ਼ਵ ਪ੍ਰਚਾਰਕ ਅਤੇ ਮਹਾਨ ਖੋਜੀ- ਜਿਵੇਂ ਵਿਸ਼ਵ ਦੇ ਪ੍ਰਸਿੱਧ ਖੋਜੀ ਮਾਰਕੋ ਪੋਲੋ, ਇਬਨ ਬਤੂਤਾ, ਵਾਸਕੋ ਦਾ ਗਾਮਾ, ਕੋਲੰਬਸ, ਜੇਮਸ ਕੁੱਕ ਵਗੈਰਾ ਹੋਏ ਹਨ; ਜਿਨ੍ਹਾਂ ਕੁਝ ਸੀਮਤ ਖੇਤਰਫਲ ਦਾ ਦੇਸ਼ਾਟਨ ਕਰਕੇ ਆਪਣੀ ਖੋਜੀ ਦ੍ਰਿਸ਼ਟੀ ਨੂੰ ਸਾਂਝਾ ਕੀਤਾ ਹੈ ਤੇ ਵਿਸ਼ਵ ਉਨ੍ਹਾਂ ਨੂੰ ਯਾਦ ਕਰਦਾ ਹੈ। ਇਨ੍ਹਾਂ ਖੋਜੀਆਂ ਤੋਂ ਬਿਲਕੁਲ ਅੱਡਰੇ ਵੱਖਰੇ ਅਤੇ ਨਵੇਕਲੇ ਢੰਗ, ਇਰਾਦੇ, ਸੰਕਲਪ ਅਤੇ ਪ੍ਰੋਗਰਾਮ ਅਧੀਨ 'ਚੜਿਆ ਸੋਧਨ ਧਰਤ ਲੋਕਾਈ' ਦੇ ਆਦਰਸ਼ ਨੂੰ ਮਿੱਥ ਕੇ ਸੰਸਾਰ ਯਾਤ੍ਰਾ ਤੇ ਤੁਰ ਪਏ। ਗੁਰੂ ਨਾਨਕ ਵਿਸ਼ਵ ਦੇ ਅਜਿਹੇ ਮਹਾਨ ਖੋਜ ਕਰਤਾ ਅਤੇ ਫਿਰ ਤੁਰ ਕੇ ਸੰਸਾਰ ਦੀ ਛਾਣਬੀਣ ਰਾਹੀਂ ਸਮਾਜ ਲਈ ਨਵ ਚੇਤਨਾ ਦੇ ਕ੍ਰਾਂਤੀਕਾਰੀ ਤੱਤਸਾਰ ਲੱਭਣ ਵਾਲੇ ਮਹਾਨ ਪੁਰਸ਼ ਹੋਏ ਹਨ ਜਿਨ੍ਹਾਂ ਦਾ ਮੁਕਾਬਲਾ ਹੋਰ ਕਿਸੇ ਨਾਲ ਨਹੀਂ ਹੋ ਸਕਦਾ।ਅਕਾਲ ਵੰਸ਼ੀ ਨਵਚੇਤਨਵਾਦ ਦੇ ਖੋਜਾਰਥੀ ਵਜੋਂ ਆਪਣੇ ਅਕਾਲ ਰੂਪੀ ਸਿੱਖ ਮਿਸ਼ਨ ਦੇ ਪ੍ਰਚਾਰ ਨੂੰ ਲੈ ਕੇ ਪ੍ਰਿਥਵੀ ਦੇ ਬਹੁਤ ਵੱਡੇ ਖੇਤਰਫਲ ਤਕ ਜਾਣਾ, ਗੁਰੂ ਨਾਨਕ ਸਾਹਿਬ ਜੀ ਦੀ ਕ੍ਰਾਂਤੀਕਾਰੀ ਸੁਧਾਰਵਾਦੀ ਵਿਸ਼ਵ ਪ੍ਰਚਾਰਕ ਖੋਜਾਰਥੀ ਵਜੋਂ ਉਨ੍ਹਾਂ ਦੀ ਮਹਾਨ ਪ੍ਰਾਪਤੀ, ਖੋਜ, ਪਹੁੰਚ ਅਤੇ ਦ੍ਰਿਸ਼ਟੀ ਤੇ ਹਾਲੇ ਕੰਮ ਨਹੀਂ ਕੀਤਾ ਗਿਆ ਹੈ।ਇਤਿਹਾਸਕਾਰਾਂ ਵਲੋਂ ਸਿਰਫ਼ 'ਗੁਰੂ ਨਾਨਕ ਦੀਆਂ ਉਦਾਸੀਆਂ' ਕਹਿ ਕੇ ਕੰਮ ਚਲਾਉਣਾ ਉਨ੍ਹਾਂ ਦੇ ਇਸ ਮਹਾਨ ਲੋਕ ਸੁਧਾਰਵਾਦੀ ਖੋਜ ਅਤੇ ਸੋਧ ਕਾਰੀ ਅਭਿਯਾਨ ਰਾਹੀਂ 'ਕ੍ਰਾਂਤੀ ਨਾਇਕ ਦੇ ਕ੍ਰਾਂਤੀ- ਜਨਕ' ਸਿੱਖ ਦਰਸ਼ਨ ਨੂੰ ਛੁਟਿਆਉਣਾ ਹੈ।

ਗੁਰੂ ਨਾਨਕ ਦਾ ਦੇਸ਼ਾਟਨ ਸੰਕਲਪ ਜਿਸ ਬਾਰੇ ਭਾਈ ਗੁਰਦਾਸ ਜੀ ਕਹਿੰਦੇ ਹਨ 'ਬਾਬੇ ਭੇਖ ਬਣਾਇਆ ਉਦਾਸੀ ਕੀ ਰੀਤ ਚਲਾਈ॥ ਚੜ੍ਹਿਆ ਸੋਧਨ ਧਰਤ ਲੁਕਾਈ ॥੨੪॥.. ਬਾਬੇ ਡਿਠੀ ਪਿਰਥਮੀ ਨਵੈ ਖੰਡ ਜਿਥੈ ਤਕ ਆਹੀ॥[4]' ਜਿਸ ਤੋਂ ਜਾਹਰ ਹੁੰਦਾ ਹੈ ਕਿ ਗੁਰੂ ਨਾਨਕ'

2. ਗੁਰੂ ਗ੍ਰੰਥ ਸਾਹਿਬ ਜੀ ਅੰਕ 356, 3. ਸਿੱਖ ਧਰਮ ਦੇ ਆਦਿ ਨਿਯਮ 4. ਭਾਈ ਗੁਰਦਾਸ ਜੀ ਦੀ ਵਾਰ ਪਹਿਲੀ ਦੀ 24ਵੀ ਪਉੜੀ

ਵਿਸ਼ਵ ਵਿੱਚ ਲੋਕਾਈ ਨੂੰ ਅਕਾਲਵੰਸ਼ੀ ਵੱਖਰੀ ਪਹਿਚਾਣ ਅਤੇ ਦ੍ਰਿਸ਼ਟੀ ਪ੍ਰਦਾਨ ਕਰਨ ਲਈ ਹੀ ਦੂਰ ਦੁਰੇਡੇ ਦੀਆਂ ਯਾਤਰਾਵਾਂ ਕਰਦੇ ਹਨ। ਜੋ ਇਕ ਰੱਬ ਦੇ ਮਾਨਵੀ ਅਕਾਲਵੰਸ਼ੀ ਇਕ ਮਨੁੱਖਤਾ ਦੇ ਠੋਸ ਸੰਕਲਪ ਅਤੇ ਸਿੱਧਾਂਤ ਨੂੰ ਸੰਸਾਰ ਤਕ ਪਹੁੰਚਾਉਂਦਾ ਹੈ। ਇਸ ਮਹਾਨ ਅਤੇ ਪਵਿੱਤਰ ਮਕਸਦ ਲਈ ਸੰਸਾਰ ਭਰ ਵਿੱਚ ਯਾਤਰਾਵਾਂ ਕਰਕੇ ਉੱਥੋਂ ਦੇ ਲੋਕਲ ਮਨੁੱਖਾਂ ਨੂੰ ਇਕ ਅਕਾਲ ਦੀ ਵਿਸ਼ਾਲ ਸਭਿਅਤਾ ਨਾਲ ਜਾਣੂ ਕਰਵਾਉਣ ਦੀ ਕਦੇ ਕਿਸੇ ਹੋਰ ਧਾਰਮਿਕ ਆਗੂ ਨੇ ਵੀ ਕੋਸ਼ਿਸ਼ ਨਹੀਂ ਕੀਤੀ। ਵਿਸ਼ਵ ਮਾਨਵੀ ਕਲਿਆਣਕਾਰੀ ਅਜਿਹੇ ਮਿਸ਼ਨ ਲਈ ਜਿਸ ਨੂੰ ਸਿੱਖ ਇਤਿਹਾਸਕਾਰ 'ਉਦਾਸੀਆਂ' ਵਜੋਂ ਲਿਖਦੇ ਹਨ; ਗੁਰੂ ਨਾਨਕ ਸਾਹਿਬ ਨੇ ਆਪਣੀ 27 ਸਾਲ ਦੀ ਭਰ ਜਵਾਨੀ ਤੋਂ ਅਰੰਭ ਕੀਤੇ "ਪ੍ਰਿਥਵੀ ਸੋਧਨ"[5] ਦੇ ਕਾਰਜ ਲਈ ਦੇਸ਼ਾਟਨ ਤੇ 27 ਸਾਲ ਲਗਾ ਦਿੱਤੇ। ਜੋ 1496 ਤੋਂ 1516 ਤਕ ਤੇ ਫਿਰ 1518 ਤੋਂ 1523 ਤਕ ਲਗਾਤਾਰ 'ਉਦਾਸੀ' ਦੇ ਰੂਪ ਵਿੱਚ ਅਕਾਲਵੰਸੀ ਖ਼ਾਲਸਤਾਈਤਾ ਦੇ ਨਾਨਕਸ਼ਾਹੀ ਦਰਸ਼ਨ ਰਾਹੀਂ ਮਾਨਵੀ ਮਾਨਸਿਕਤਾ ਤੋਂ ਚੇਤਨਾ ਤਕ ਦੀ ਸੁਧਾਈ ਦਾ ਖੋਜ ਪੜਤਾਲ ਅਤੇ ਸਥਾਪਤੀ ਦਾ ਕਾਰਜ ਚਲਦਾ ਰਿਹਾ ਹੈ ਜਿਸ ਨੂੰ ਚਾਰ ਉਦਾਸੀਆਂ ਵਿੱਚ ਵੰਡਿਆ ਜਾਂਦਾ ਹੈ। ਮੇਰੇ ਇਕ ਅੰਦਾਜ਼ੇ ਮੁਤਾਬਕ ਧਰਤੀ ਦੇ 57,510,000 ਵਰਗ ਮੀਲ ਦੇ ਕੁਲ ਜ਼ਮੀਨੀ ਖੇਤਰਫਲ ਵਿੱਚ ਸਭ ਤੋਂ ਵੱਧ ਭਾਗਾਂ ਵਿੱਚ ਪਹੁੰਚਣ ਵਾਲੇ ਗੁਰੂ ਨਾਨਕ ਸਾਹਿਬ ਨੇ ਸੰਸਾਰ ਦੇ ਲਗਭਗ ਦੋ ਦਰਜਨ ਦੇਸ਼ਾਂ ਵਿੱਚ ਆਪਣਾ ਖੋਜ ਅਤੇ ਸਿੱਖੀ ਪ੍ਰਚਾਰ ਦੌਰਾ ਕੀਤਾ ਹੈ।

ਗੁਰੂ ਨਾਨਕ ਸਾਹਿਬ ਨੇ ਅਜਿਹਾ ਬਹੁਤ ਕੁਝ ਨਵਾਂ ਅਤੇ ਸੰਸਾਰ ਵਿੱਚ ਪਹਿਲੀ ਵਾਰ ਈਜਾਦ ਕੀਤਾ ਹੈ ਜਿਸ ਦੀ ਵਾਕਫ਼ੀਅਤ ਵਿਸ਼ਵ ਮਾਨਵ ਨੂੰ ਗੁਰੂ ਨਾਨਕ ਤੋਂ ਪਹਿਲਾਂ ਨਹੀਂ ਸੀ। ਜਦ ਅਸੀਂ ਇਸ ਮੁੱਖ ਗੱਲ ਨੂੰ ਸਮਝਦੇ ਹਾਂ ਤਾਂ ਹੀ ਸਾਨੂੰ ਗੁਰੂ ਨਾਨਕ ਦੇ "ਨਾਨਕਸ਼ਾਹੀ ਖ਼ਾਲਸਤਾਈਤਾ ਦੇ ਸੰਕਲਪ ਅਤੇ ਸਿੱਧਾਂਤ" ਦੀ ਸਮਝ ਪੈ ਸਕਦੀ ਹੈ। ਇਸ ਤੋਂ ਬਾਅਦ ਹੀ "ਨਾਨਕਵਾਦ" ਦੀ ਮਹਾਨਤਾ ਦਾ ਗਿਆਨ ਸਾਡੀ ਚੇਤਨਾ ਵਿੱਚ ਜਾਗ੍ਰਿਤ ਹੁੰਦਾ ਹੈ। ਜੋ ਸਾਨੂੰ ਨਾਨਕਸ਼ਾਹੀ ਸਭਿਅਤਾ ਅਤੇ ਪਰੰਪਰਾਵਾਂ ਵੱਲ ਲੈ ਤੁਰਦਾ ਹੈ।

4. ਸਿੱਖ ਸਭਿਅਤਾ ਵਿੱਚ ਗੁਰਤਾ ਦਾ ਸੰਕਲਪ-ਗੁਰੂ ਨਾਨਕ ਸਾਹਿਬ ਜੀ ਆਪ ਮਨੁੱਖਤਾ ਨੂੰ ਸਪਸ਼ਟ ਗੁਰਿਆਈ ਦਾ ਸਿੱਧਾਂਤ ਸਮਝਾਉਂਦੇ ਹੋਏ ਕਹਿੰਦੇ ਹਨ ਕਿ ਅਕਾਲ ਵੰਸੀ ਮਨੁੱਖਤਾ ਦਾ ਗੁਰੂ "ਸ਼ਬਦ" ਹੈ।ਕੋਈ ਵੀ ਦੇਹਿ ਧਾਰੀ ਮਨੁੱਖ ਕਿਸੇ ਵੀ ਹੋਰ ਮਨੁੱਖ ਦਾ ਗੁਰੂ ਨਹੀਂ ਹੋ ਸਕਦਾ।ਇੰਝ ਮੂਰਤੀ, ਦੇਵੀ ਪੂਜਾ ਅਤੇ ਅਵਤਾਰਵਾਦ ਦਾ ਸਪਸ਼ਟ ਖੰਡਨ ਕਰਦੇ ਹੋਏ ਗੁਰੂ ਨਾਨਕ ਸਾਹਿਬ ਸਪਸ਼ਟ ਕਰਦੇ ਹਨ ਕਿ ਉਨ੍ਹਾਂ ਦਾ ਆਪਣਾ ਗੁਰੂ ਵੀ "ਸ਼ਬਦ" ਹੀ ਹੈ।ਇੰਝ ਗੁਰੂ ਨਾਨਕ ਸਾਹਿਬ ਦਾ ਸਿਧਾਂਤ ਅਤੇ ਹੁਕਮ ਸਿੱਖ ਧਰਮ ਵਿੱਚ 'ਅਵਤਾਰ ਅਤੇ ਦੇਵ' ਵਾਦ ਦਾ ਸਿਰਫ਼ ਖੰਡਣ ਹੀ ਨਹੀਂ ਕਰਦਾ ਸਗੋਂ ਇਨ੍ਹਾਂ ਦੀ ਜੜ੍ਹ ਪੁੱਟਦਾ ਹੈ।ਸਿੱਖ ਧਰਮ ਵਿੱਚ ਵੀ ਇਸੇ ਹੀ "ਸ਼ਬਦ ਗੁਰੂ" ਦੇ ਸੰਕਲਪ ਨੂੰ ਧਾਰਿਆ ਗਿਆ ਹੈ। "ਸਬਦੁ ਗੁਰੂ ਸੁਰਤਿ ਧੁਨਿ ਚੇਲਾ॥ "[6] ਇਸ ਲਈ ਕਿਸੇ ਵੀ ਮਨੁੱਖ ਜੋਨੀ ਵਿਚਲੇ ਸੰਤ, ਸਾਧ ਨੂੰ ਪੂਜਨ ਅਤੇ ਗੁਰੂ ਮੰਨਣ ਵਾਲਾ ਵਿਅਕਤੀ ਸਿੱਖ ਨਹੀਂ ਹੋ ਸਕਦਾ। ਗੁਰੂ ਇਸ ਪੱਖ ਤੋਂ ਕੋਈ ਨਰਮਾਈ ਨਹੀਂ ਦਿੰਦਾ ਹੈ।

ਗੁਰੂ ਦਾ ਆਦੇਸ਼ ਅਤੇ ਉਸ ਉਪਦੇਸ਼ ਤੇ ਅਮਲ ਦਾ ਢੰਗ ਗੁਰੂ ਆਪ ਬੜਾ ਸਪਸ਼ਟ ਸਮਝਾਉਂਦੇ ਹਨ; "ਜਿਨ ਸਬਦਿ ਗੁਰੂ ਸੁਣਿ ਮੰਨਿਆ ਤਿਨ ਮਨਿ ਧਿਆਇਆ ਹਰਿ

5. ਭਾਈ ਗੁਰਦਾਸ ਜੀ 6. ਗੁਰੂ ਗ੍ਰੰਥ ਸਾਹਿਬ ਜੀ ਅੰਕ - 943,7. ਗੁਰੂ ਗ੍ਰੰਥ ਸਾਹਿਬ ਜੀ ਅੰਕ-27, 8. ਗੁਰੂ ਗ੍ਰੰਥ ਸਾਹਿਬ ਜੀ ਅੰਕ-432

ਸੋਇ ॥"[7] ਅਤੇ "ਘਘੇ ਘਾਲ ਸੇਵਕੁ ਜੇ ਘਾਲੈ ਸਬਦਿ ਗੁਰੂ ਕੈ ਲਾਗਿ ਰਹੈ ॥"[8] ਇਸੇ ਲਈ ਹੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਨਿਰਧਾਰਿਤ ਕਰ ਦਿੱਤਾ ਗਿਆ ਹੈ ਕਿ: "ਸਬਦਿ ਗੁਰੂ ਭਵਸਾਗਰੁ ਤਰੀਐ ਇਤ ਉਤ ਏਕੋ ਜਾਣੈ ॥ ਚਿਹਨੁ ਵਰਨੁ ਨਹੀ ਛਾਇਆ ਮਾਇਆ ਨਾਨਕ ਸਬਦੁ ਪਛਾਣੈ ॥"[9]

**5. ਅਕਾਲਵੰਸ਼ੀ ਸਿੱਖ ਸਭਿਅਤਾ ਦਾ ਆਰੰਭ-** ਜੀਵ ਅਤੇ ਸਰੀਰ ਵਿਗਿਆਨੀ ਗੁਰੂ ਨਾਨਕ ਸਾਹਿਬ ਦਾ ਸਿੱਧਾਂਤ-ਸੰਕਲਪ-ਨਿਸ਼ਚਾ ਅਤੇ ਧਰਮ ਇਹ ਹੈ ਕਿ : "ਨਿਰਹਾਰੀ ਕੇਸਵ ਨਿਰਵੈਰਾ ॥"[10] ਅਕਾਲ ਪੁਰਖ ਖੁਦ ਕੇਸਾਧਾਰੀ ਹੈ, ਉਸ ਨੇ ਆਪਣੀ ਅੰਸ-ਬੰਸ ਮਨੁੱਖ ਨੂੰ ਆਪਣੀ ਸੁਖਮ ਜਿਉਣ-ਸ਼ਕਤੀ "ਰਕਤ-ਬਿੰਦ" ZYGOTE ਤੋਂ EMBRYO[11] (ਜਾਇਗੋਟ ਤੋਂ ਐਮਬਰਾਯੋ) ਦੀ ਉਹ ਮਰਿਆਦਾ ਜਿਸ ਰਾਹੀਂ ਪਿੰਡ ਅਰਥਾਤ "ਦੇਹ ਰੂਪ ਕਾਇਆ ਸਮੇਤ ਕੇਸ" ਪਰਮਾਤਮਾ ਗਰਭ ਠਹਿਰਣ ਦੇ ਪਹਿਲੇ 14 ਦਿਨਾਂ ਵਿਚ ਹੀ ਆਪਣੀ ਆਦਿ ਸਵੈਭੂੰ ਮੂਰਤ ਦੇ ਰੂਪ ਵਿਚ ਸਥਾਪਤ ਕਰ ਮਨੁੱਖ ਦੀ ਜਿਉਣ ਰਚਨਾ ਕਰ ਦਿੰਦਾ ਹੈ। ਜਿਸ ਦਾ ਅਧਾਰ ਨਾਮ ਜੱਪਣਾ ਮਿੱਥਿਆ ਗਿਆ। ਇਸ 'ਨਾਮ' ਦੇ ਸਰੋਤ ਦਾ ਅਧਾਰ "ਜਪੁ" ਬਾਣੀ ਹੈ ਅਤੇ ਇਸ ਦਾ ਵਿਵਹਾਰਕ ਆਚਰਣ "ਆਸਾ ਦੀ ਵਾਰ" ਹੈ । ਗੁਰੂ ਨਾਨਕ ਨੇ ਮਾਲਾ ਦੇ ਮਣਕੇ ਫੇਰਨ ਨੂੰ ਪਾਖੰਡ ਕਿਹਾ ਹੈ। ਕਿਰਤ ਕਰਨੀ, ਜਿਸ ਦਾ ਅਧਾਰ 'ਹੱਕ ਦੀ ਕਮਾਈ' ਅਤੇ ਵਿਵਹਾਰ ਦਸਾਂ ਨੁਹਾ ਦੀ ਕਾਰ ਹੈ। ਵੰਡ ਛਕਣਾ, ਜਿਸ ਦਾ ਅਧਾਰ ਸਮਾਜਿਕ ਪੱਧਰ ਤੇ ਆਰਥਕ, ਵਿਵਹਾਰਿਕ ਬਰਾਬਰਤਾ ਪੈਦਾ ਕਰਨ ਨਿਮਿਤ ਸਾਧਨਾਂ ਦਾ ਇਸਤੇਮਾਲ ਕਰਨਾ ਹੈ। ਆਪੇ ਲੰਗਰ ਵਿਚ ਦਾਨ ਦੇ ਕੇ ਆਪਣੇ ਹੀ ਦਿੱਤੇ ਦਾਨ ਨੂੰ ਛੱਕ ਜਾਣਾ ਨਹੀਂ ।

**6. ਨਵ ਸੁਧਾਰਵਾਦੀ ਧਾਰਮਿਕ-ਸਮਾਜਕ ਕ੍ਰਾਂਤੀ ਦਾ ਆਰੰਭ-** ਇਸ ਦਾ ਆਰੰਭ ਆਪ ਨੇ ਅਕਾਲਵੰਸ਼ੀ ਨਾਨਕਸ਼ਾਹੀ ਸਭਿਅਤਾ ਦੇ ਅੰਦਰ "ਬਰਾਬਰਤਾ, ਸਮਾਨਤਾ," ਦੀ ਸਥਾਪਨਾ ਕਰਦੇ ਹੋਏ "ਜਾਤਿ, ਧਰਮ, ਨਸਲ, ਕਰਮ ਅਤੇ ਰੰਗ" ਭੇਦ ਭਾਵ ਨੂੰ ਮੁਕਾ ਦਿੱਤਾ-"ਮਨੁ ਮੁਗਧੌ ਦਾਦਰੁ ਭਗਤਿਹੀਨੁ ॥ ਦਰਿ ਭ੍ਰਸਟ ਸਰਾਪੀ ਨਾਮ ਬੀਨੁ ॥ ਤਾ ਕੈ ਜਾਤਿ ਨ ਪਾਤੀ ਨਾਮ ਲੀਨ ॥-ਅੰਕ 1188" ਮਨੁੱਖਤਾ ਦੇ ਏਕੇ ਦੇ ਸਿੱਧਾਂਤ ਦੀ ਕਾਇਮੀ ਲਈ ਪ੍ਰੱਚਲਿਤ ਸਾਰੀਆਂ ਹੀ ਸਮਾਜਿਕ ਅਤੇ ਰਾਜਸੀ ਨਿਯਮਾਂਵਲੀਆਂ, ਕਾਨੂੰਨਾਂ, ਰੀਤੀਆਂ ਅਤੇ ਮਰਿਆਦਾਵਾਂ ਨੂੰ ਤੋੜ ਕੇ ਇਕੋ ਝਟਕੇ ਵਿੱਚ ਉਨ੍ਹਾਂ ਦੀ ਥਾਂ 'ਤੇ ਆਪਣੀਆਂ ਨਵੀਆਂ ਮਰਿਯਾਦਾਵਾਂ ਦੀ ਬਹਾਲੀ ਕਰ ਦਿੱਤੀਆ। ਗੁਰੂ ਗ੍ਰੰਥ ਸਾਹਿਬ ਜੀ ਆਪਣੇ ਅੰਕ 1128 ਸਪਸ਼ਟ ਸੂਝ ਦਿੰਦੇ ਹਨ "ਜਾਤਿ ਕਾ ਗਰਬੁ ਨ ਕਰਿ ਮੂਰਖ ਗਵਾਰਾ ॥ ਇਸੁ ਗਰਬ ਤੇ ਚਲਹਿ ਬਹੁਤੁ ਵਿਕਾਰਾ ॥1॥" ਜਾਤ ਪਾਤ ਅਤੇ ਛੂਤ ਛਾਤ ਵਿੱਚ ਵੰਡੇ ਅਤੇ ਇਸੇ ਕਰਮ ਕਾਂਡ ਨੂੰ ਧਰਮ ਸਮਝ ਰਹੇ ਉਸ ਵਕਤ ਦੇ ਸਮਾਜ ਵਿੱਚ ਇਹ ਬੜੀ ਵੱਡੀ ਕ੍ਰਾਂਤੀਕਾਰੀ ਘਟਨਾ ਸੀ ਕਿ ਇਕ ਉੱਚੀ ਜਾਤ ਦਾ ਖੱਤਰੀ, ਨੀਵੀਂ ਜਾਤ ਦੇ ਮੁਸਲਮਾਨ ਡੂਮ ਮਰਾਸੀ ਨੂੰ ਆਪਣਾ ਸਾਥੀ ਬਣਾ ਕੇ, ਇਕ ਹਿੰਦੂ ਸ਼ੂਦਰ ਤਰਖਾਣ ਭਾਈ ਲਾਲੋ ਦੇ ਘਰ ਸੈਦਪੁਰ ਹੁਣ ਐਮਨਾਬਾਦ ਵਿਖੇ ਪਹਿਲਾਂ ਪੜਾਓ ਕਰੇ ਅਤੇ ਉੱਥੇ ਹੀ ਰਹੇ ਤੇ ਉਸੇ ਦੇ ਘਰ ਇਕ ਪੰਗਤ ਵਿੱਚ ਬੈਠ ਕੇ



9. ਗੁਰੂ ਗ੍ਰੰਥ ਸਾਹਿਬ ਜੀ ਅੰਕ - 228, 10.ਗੁਰੂ ਗ੍ਰੰਥ ਸਾਹਿਬ ਜੀ ਅੰਕ-99, 11. As per Sedman's Medical Dictionary - Zygote : The individual that develops from fertilized ovum. Ovum : The female sex cell. When fertilized by a spermatozoon, an ovum is capable of developing into new individual of some species. Organism : Living individual whether plant or animal considered as whole.Embryo : The developing organism from conception until approximately at the end of second month. . Organism : Living individual whether plant or animal considered as whole. 12. ਪ੍ਰਿ. ਤੇਜਾ ਸਿੰਘ ਡਾ. ਗੰਡਾ ਸਿੰਘ-ਸਿੱਖ ਇਤਿਹਾਸ

ਭੋਜਨ ਕਰੇ। ਇਕ ਸੰਗਤ ਵਿੱਚ ਬੈਠ ਕੇ ਉਪਦੇਸ਼ ਦੇਵੇ ਤੇ ਉਸ ਨੂੰ ਆਪਣਾ ਸਿੱਖ ਬਣਾ ਕੇ ਨਾਨਕਸ਼ਾਹੀ ਫ਼ਲਸਫ਼ੇ ਦੇ ਕੇਂਦਰ ਦੇ ਰੂਪ ਵਿੱਚ ਮੰਜੀ ਸਥਾਪਤ ਕਰਕੇ ਉਸ ਦਾ ਤੁਰਤ ਹੀ ਉਸ ਨੂੰ 'ਮੰਜੀਦਾਰ'[12] ਥਾਪ ਦੇਵੇ।ਇੰਞ ਹਾਕਮ ਜਮਾਤ ਪਠਾਣਾਂ ਅਤੇ ਉਨ੍ਹਾਂ ਦੇ ਹਿੰਦੂ ਅਮੀਰਾਂ ਦਾ 'ਸਮਾਜਿਕ, ਆਰਥਿਕ, ਰਾਜਸੀ ਰੁਤਬੇ ਵਾਲਾ ਹੱਕ, ਰੋਹਬ ਅਤੇ ਚੌਧਰ' ਦੇ ਸ਼ਹਿਨਸ਼ਾਹੀ ਗਲਬੇ ਦਾ ਇਕੋ ਝਟਕੇ ਵਿੱਚ ਅੰਤ ਕਰ ਦਿੱਤਾ। ਮਨੁੱਖਤਾ ਨੂੰ ਭੈ ਮੁਕਤ, ਵੈਰ ਮੁਕਤ ਅਰਥਾਤ ਅਕਾਲਵੰਸ਼ੀ "ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥ "[13] ਬਣਾ ਦਿੱਤਾ।

7. ਗੁਰਦੁਆਰੇ ਦਾ ਸੰਕਲਪ- ਇੰਜ ਆਪਣੀ ਸਭ ਬੰਧਨਾਂ ਤੋਂ ਮੁਕਤ ਬੇਖ਼ੌਫ ਸੰਗਤ ਲਈ ਇੱਥੇ ਸੰਸਾਰ ਦਾ ਸਭ ਤੋਂ ਪਹਿਲਾ ਗੁਰਦੁਆਰਾ ਅਤੇ ਗੁਰਦੁਆਰੇ ਦਾ ਸੰਕਲਪ ਇੰਞ ਸਥਾਪਿਤ ਕੀਤਾ ਹੈ : "ਗੁਰਦੁਆਰੈ ਲਾਇ ਭਾਵਨੀ ਇਕਨਾ ਦਸਵਾ ਦੁਆਰੁ ਦਿਖਾਇਆ॥ ਤਹ ਅਨੇਕ ਰੂਪ ਨਾਉ ਨਵ ਨਿਧਿ ਤਿਸ ਦਾ ਅੰਤੁ ਨ ਜਾਈ ਪਾਇਆ ॥ ਕਹੈ ਨਾਨਕੁ ਹਰਿ ਪਿਆਰੈ ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣੁ ਵਜਾਇਆ ॥38॥ "[14]

ਆਪ ਨੇ ਆਪਣੀ ਨਾਨਕਸ਼ਾਹੀ ਅਕਾਲਵੰਸੀ ਸਭਿਅਤਾ ਦੇ ਸਭਿਆਚਾਰ ਦਾ ਪਹਿਲਾ ਸਿੱਧਾਂਤ ਹਕੀਕੀ ਤੌਰ ਤੇ ਲਾਗੂ ਕਰਨ ਵਾਲਾ ਕੇਂਦਰੀ ਸਥਾਨ ਅਤੇ ਕੇਂਦਰੀ ਧੁਰਾ ਵਜੋਂ ਖੜਾ ਕਰਕੇ, ਗੁਰਦੁਆਰੇ ਨੂੰ ਹਮੇਸ਼ਾ ਲਈ ਨਾਨਕਸ਼ਾਹੀ ਸਭਿਅਤਾ ਦੇ ਰੋਲ ਮਾਡਲ ਨੂੰ ਪ੍ਰਗਟਾਉਣ ਵਾਲੇ ਕ੍ਰਾਂਤੀ ਜਨਕ ਬਣਨ ਦੀ ਭੂਮਿਕਾ ਵਿੱਚ ਸਥਾਪਿਤ ਕਰ ਦਿੱਤਾ। ਹਰ ਗੁਰਦੁਆਰੇ ਲਈ ਗੁਰੂ ਨਾਨਕ ਦੇ ਇਸ ਹੁਕਮ ਨੂੰ ਆਪਣੇ ਉਪਰ ਫ਼ਰਜ਼ ਜਾਣ ਕੇ ਅਮਲ ਕਰਨਾ ਲਾਜ਼ਮੀ ਹੈ। ਜਿਹੜਾ ਗੁਰਦੁਆਰਾ ਇੰਞ ਨਹੀਂ ਕਰਦਾ ਤਾਂ ਫਿਰ ਉਹ ਗੁਰੂ ਨਾਨਕ ਦਾ ਗੁਰਦੁਆਰਾ ਨਾ ਹੋ ਕੇ ਇਕ ਧਰਮ ਦਾ ਸ਼ੋਸ਼ਣਕਾਰੀ ਪੈਸੇ ਕਮਾਉਣ ਵਾਲਾ ਡੇਰਾ ਜਾਂ ਬਿਜਨਸ ਬਣ ਕੇ ਰਹਿ ਜਾਂਦਾ ਹੈ। ਲੋਕਾਈ ਨੂੰ "ਅਜਰੁ ਜਰੈ ਤ ਨਉ ਕੁਲ ਬੰਧੁ ॥ ਪੂਜੈ ਪ੍ਰਾਣ ਹੋਵੈ ਥਿਰੁ ਕੰਧੁ ॥ ਕਹਾਂ ਤੇ ਆਇਆ ਕਹਾਂ ਏਹੁ ਜਾਣੁ ॥ ਜੀਵਤ ਮਰਤ ਰਹੈ ਪਰਵਾਣੁ ॥" ਦਾ ਸਬਕ ਦੇ ਕੇ ਸਾਂਝੀਵਾਲਤਾ, ਬਰਾਬਰਤਾ, ਸਰਬਤ ਦੇ ਭਲੇ ਦਾ ਅਤੇ ਦਸਾਂ ਨੌਂਹਾਂ ਦੀ ਕ੍ਰਿਤ ਦਾ ਸਿੱਧਾਂਤ ਲਾਗੂ ਕਰਕੇ ਦਿੱਤਾ। ਸਿੱਖ ਗੁਰਦੁਆਰਾ ਸੰਸਾਰ ਭਰ ਵਿੱਚ ਗੁਰੂ ਨਾਨਕ ਦੇ ਦਿੱਤੇ ਇਸ ਸੰਕਲਪ ਹਿੱਤ ਨਾਨਕਸ਼ਾਹੀ ਸਭਿਅਤਾ ਨੂੰ ਆਪਣੇ ਦਾਇਰੇ ਅਤੇ ਸੰਗਤ ਵਿੱਚ ਸਿੱਖ ਸਭਿਆਚਾਰ ਅਧੀਨ ਰਾਜਨੀਤਿਕ, ਸਮਾਜਿਕ, ਆਰਥਿਕ ਪ੍ਰਣਾਲੀ ਦੀ ਗੁਰਮਤਿ ਸੋਚ ਨੂੰ ਫੈਲਾਉਣ, ਅਪਣਾਉਣ ਅਤੇ ਲਾਗੂ ਕਰਨ ਵਾਲਾ ਕੇਂਦਰ ਬਣਾਇਆ ਹੈ। 'ਮਲਕ ਭਾਗੋਆਂ ਦੀ ਚੌਧਰ' ਹੰਢਾਉਣ ਦਾ ਤਖ਼ਤ ਨਹੀਂ। ਗੁਰੂ ਨਾਨਕ ਨੇ ਮਾਲਾ[15] ਦੇ ਮਨਕੇ ਫੇਰਨ ਅਤੇ ਹੋਰ ਧਰਮ[16] ਦੇ ਨਾਮ ਤੇ ਹੋਰ ਕਰਮ ਅਤੇ ਪਾਖੰਡ ਕਰਨ ਨੂੰ ਸਿੱਖ ਧਰਮ ਵਿੱਚ ਵਿਵਰਜਤ ਕਰਮ ਕਿਹਾ ਹੈ। ਗੁਰਦੁਆਰੇ ਦਾ ਸੰਗਤੀ ਨਿੱਤਨੇਮ ਨਿਰਧਾਰਿਤ ਕੀਤਾ ਜੋ ਸਖਸ਼ੀ ਨਿੱਤਨੇਮ ਤੋਂ ਵੱਖਰਾ ਹੈ[17]।

ਗੁਰਦੁਆਰੇ ਨੂੰ ਗੁਰੂ ਨਾਨਕ ਸਾਹਿਬ ਨੇ ਆਪਣੇ ਆਦੇਸ਼, ਆਪਣੀ ਮਰਜ਼ੀ, ਆਪਣੇ ਹੱਥੀਂ

---

13. ਗੁਰੂ ਗ੍ਰੰਥ ਸਾਹਿਬ ਜੀ ਅੰਕ -1, 14. ਗੁਰੂ ਗ੍ਰੰਥ ਸਾਹਿਬ ਜੀ ਅੰਕ-922, 15.ਖਟੁ ਕਰਮਾ ਅਰੁ ਆਸਣੁ ਧੋਤੀ॥ ਭਾਗਠਿ ਗ੍ਰਿਹਿ ਪੜੈ ਨਿਤ ਪੋਥੀ॥ਮਾਲਾ ਫੇਰੈ ਮੰਗੈ ਬਿਭੂਤ॥ ਇਹ ਬਿਧਿ ਕੋਇ ਨ ਤਰਿਓ ਮੀਤ॥3॥ਗੁਰੂ ਗ੍ਰੰਥ ਸਾਹਿਬ ਅੰਕ 888, ਮਾਥੇ ਤਿਲਕੁ ਹਥਿ ਮਾਲਾ ਬਾਨਾਂ ॥ ਲੋਗਨ ਰਾਮੁ ਖਿਲਉਨਾ ਜਾਨਾਂ॥-1158, ਅਤੇ; ਗਲਿ ਮਾਲਾ ਤਿਲਕ ਲਿਲਾਟੰ॥ਦੁਇ ਧੋਤੀ ਬਸਤ੍ਰ ਕਪਾਟੰ॥ਜੋ ਜਾਨਸਿ ਬ੍ਰਹਮੰ ਕਰਮੰ॥ ਸਭ ਫੋਕਟ ਨਿਸਚੈ ਕਰਮੰ ॥ 16. ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ ॥ ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ ॥1॥-ਅੰਕ 747 17. ਵੇਖੋ ਸਿੱਖ ਰਹਿਤ ਮਰਿਆਦਾ ਵਿੱਚ ਸਖਸ਼ੀ ਅਤੇ ਪੰਥਕ ਨਿਤਨੇਮ ਅਤੇ ਹੈਡਿੰਗ ਗੁਰਦੁਆਰੇ ਅਧੀਨ ਗੁਰਦੁਆਰੇ ਦਾ ਅਨੁਸ਼ਾਸਨ ਅੱਜ ਵੀ ਆਮ ਤੌਰ ਤੇ ਸਿੱਖਾਂ ਨੂੰ ਇਹ ਪਤਾ ਨਹੀਂ ਹੈ।

ਅਤੇ ਆਪ ਖੁਦ ਇਸ ਦੇ ਕੰਮਾਂ ਨੂੰ ਨਿਰਧਾਰਿਤ ਕਰਦੇ ਹੋਏ, ਨਾਨਕਸ਼ਾਹੀ ਸਭਿਅਤਾ ਦੀ ਟਕਸਾਲ ਬਣਾਇਆ ਹੈ ਜਿਸ ਟਕਸਾਲ ਵਾਲ ਪਹੁੰਚ ਕੇ ਮਨੁੱਖਤਾ ਨੇ ਖ਼ਾਲਸਤਾਈਤਾ ਨੂੰ ਹਾਸਲ ਕਰਨ ਲਈ ਆਪਣਾ ਨਿੱਤ ਕਰਮ ਇੰਝ ਸੋਧਣਾ ਹੈ-ਸੂਹੀ ਮਹਲਾ 1 ॥ ਭਾਂਡਾ ਹਛਾ ਸੋਇ ਜੋ ਤਿਸੁ ਭਾਵਸੀ ॥ ਭਾਂਡਾ ਅਤਿ ਮਲੀਣੁ ਧੋਤਾ ਹਛਾ ਨ ਹੋਇਸੀ ॥ ਗੁਰੂ ਦੁਆਰੈ ਹੋਇ ਸੋਝੀ ਪਾਇਸੀ ॥ ਏਤੁ ਦੁਆਰੈ ਧੋਇ ਹਛਾ ਹੋਇਸੀ ॥[18] ਜਿਸ ਨੂੰ ਕਿਸੇ ਵੀ ਸੰਸਥਾ ਜਾਂ ਪ੍ਰਧਾਨ ਜਾਂ ਧੜੇ ਨੂੰ ਬਦਲਣ ਦਾ ਜਾਂ ਅੱਡ ਮਰਿਆਦਾ ਘੜਨ ਦਾ ਕੋਈ ਹੱਕ ਗੁਰੂ ਨਾਨਕ ਨੇ ਨਹੀਂ ਦਿੱਤਾ ਹੈ।

8. ਗੁਰਬਾਣੀ ਦਾ ਪਦ ਨਿਰਧਾਰਣ ਜਾਂ ਸਿੱਖ ਸਭਿਅਤਾ ਵਿੱਚ ਗੁਰਬਾਣੀ ਦਾ ਸਥਾਨ
"ਗੁਰ ਕੀ ਸਾਖੀ ਅੰਮ੍ਰਿਤ ਬਾਣੀ ਪੀਵਤ ਹੀ ਪਰਵਾਣੁ ਭਇਆ ॥" ਅਤੇ "**ਨਿਰਮਲ ਬਾਣੀ ਨਾਦੁ ਵਜਾਵੈ ॥4॥**"ਗੁਰੂ ਨਾਨਕ ਸਾਹਿਬ ਜੀ ਗਉੜੀ ਗੁਆਰੇਰੀ ਮ. 1 ਵਿੱਚ ਫੁਰਮਾਣ ਕਰਦੇ ਹਨ "**ਨਿਰਮਲ ਬਾਣੀ ਭਰਮੁ ਚੁਕਾਇਆ ॥**" ਅਤੇ "**ਗੁਰਮਤੀ ਨਾਮੁ ਰਿਦੈ ਵਸਾਏ ॥ ਸਾਚੀ ਬਾਣੀ ਹਰਿ ਗੁਣ ਗਾਏ ॥4॥**" ਗੁਰਬਾਣੀ ਨੂੰ ਸਿੱਖ ਗੁਰੂ ਸਾਹਿਬਾਨਾਂ ਨੇ ਆਪਣੀ ਰਚਨਾ ਨਾ ਕਹਿ ਕੇ ਇਸ ਨੂੰ "ਧੁਰ ਕੀ ਬਾਣੀ ਆਈ ॥ ਤਿਨਿ ਸਗਲੀ ਚਿੰਤ ਮਿਟਾਈ ॥ ਦਇਆਲ ਪੁਰਖ ਮਿਹਰਵਾਨਾ ॥ ਹਰਿ ਨਾਨਕ ਸਾਚੁ ਵਖਾਨਾ ॥2॥"[19], "ਵਾਹੁ ਵਾਹੁ ਬਾਣੀ ਸਚੁ ਹੈ ਸਚਿ ਮਿਲਾਵਾ ਹੋਇ"[20], "ਵਾਹੁ ਵਾਹੁ ਬਾਣੀ ਨਿਰੰਕਾਰ ਹੈ ਤਿਸੁ ਜੇਵਡੁ ਅਵਰੁ ਨ ਕੋਇ" ਦੇ ਸਿੱਧਾਂਤ ਵਿੱਚ ਪਰੋਇਆ ਹੈ। ਇਸ ਲਈ ਆਪ ਜੀ ਵਲੋਂ ਉਚਾਰੀ ਧੁਰ ਕੀ ਬਾਣੀ, ਗੁਰਬਾਣੀ ਦਾ ਸੂਖ਼ਮ ਅਧਿਐਨ ਹੀ ਸਿੱਖ ਧਰਮ ਦੀ ਅਸਲ ਸੋਝੀ ਪ੍ਰਦਾਨ ਕਰਦਾ ਹੈ ਕਿਉਂਕਿ "**ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ**"[21] ਆਪ ਜੀ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਕੁਲ 974 ਸ਼ਬਦ ਹਨ। ਆਪ ਜੀ ਨੇ ਜਪੁ, ਸਿੱਧ ਗੋਸਟਿ, ਸੋਦਰ, ਸੋਹਿਲਾ, ਆਰਤੀ, ਓਅੰਕਾਰ, ਆਸਾ ਦੀ ਵਾਰ, ਮਲਾਰ ਤੇ ਮਾਝ ਦੀ ਵਾਰ, ਪੱਟੀ ਅਤੇ ਬਾਰਾਂ ਮਾਹ ਤੁਖਾਰੀ ਬਾਣੀ ਦੀ ਰਚਨਾ ਵੀ ਕੀਤੀ ਹੈ। "**ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਮਾਨਹੁ ਇਉ ਆਤਮ ਰਾਮੈ ਲੀਨਾ ਹੇ ॥14॥**"[22]

**9. ਮਨੋਵਿਗਿਆਨੀ-** ਸਮਾਜਿਕ ਬਣਤਰ ਵਿੱਚ ਗੁਰਮੁਖ ਅਤੇ ਮਨਮੁਖ ਦੋ ਧਿਰੀ **ਮਾਨਵੀ ਸੁਭਾ ਦਾ ਸੂਖ਼ਮ ਗਿਆਨ ਗੁਰੂ ਨਾਨਕ ਸਾਹਿਬ ਜੀ ਇੰਝ ਸਮਝਾਉਂਦੇ ਹਨ ਕਿ "ਗੁਰਮੁਖਿ ਚਾਨਣੁ ਜਾਣੀਐ ਮਨਮੁਖਿ ਮੁਗਧੁ ਗੁਬਾਰੁ ॥"[23] ਗੁਰੂ ਸਾਹਿਬ ਸਮਾਜ ਦੇ ਪ੍ਰਾਣੀਆਂ ਦਾ ਵਰਗੀਕਰਨ ਜਾਤਿ ਪਾਤਿ ਜਾਂ ਧਰਮ ਨਸਲ ਰੰਗ ਦੇ ਅਧਾਰ 'ਤੇ ਨਾ ਕਰਦੇ ਹੋਏ ਗੁਰੂ ਸਾਹਿਬ ਮਨੁੱਖ ਨੂੰ ਗੁਰਮੁਖ ਅਤੇ ਮਨਕੁਖ ਦੇ ਤੌਰ 'ਤੇ ਲੈਂਦੇ ਹਨ। ਗੁਰਮੁਖ ਉਹ ਹਨ ਜੋ "ਗੁਰਮੁਖਿ ਪੂਰਾ ਜੇ ਕਰੇ ਪਾਈਐ ਸਾਚੁ ਅਤੋਲੁ" ਅਤੇ "ਗੁਰਮੁਖਿ ਵਸਤੁ ਵੇਸਾਹੀਐ ਸਚੁ ਵਖਰੁ ਸਚੁ ਰਾਸਿ"[24] "ਗੁਰਮੁਖਿ ਹੋਇ ਸੁ ਹੁਕਮੁ ਪਛਾਣੈ ਮਾਨੈ ਹੁਕਮੁ ਸਮਾਇਦਾ"। ਮਨਮੁਖ ਸਬੰਧੀ ਗੁਰੂ ਸਾਹਿਬ ਇੰਝ ਸੁਚੇਤ ਕਰਦੇ ਹਨ "ਮਨਮੁਖ ਲੂਣ ਹਰਾਮ ਕਿਆ ਨ ਜਾਣਿਆ", "ਮਨਮੁਖ ਸਦਾ ਕੂੜਿਆਰ ਭਰਮਿ ਭੁਲਾਣਿਆ", "ਮਨਮੁਖ ਕੀ ਮਤਿ ਕੂੜਿ ਵਿਆਪੀ" "ਅਪਤੁ ਪਸੂ ਮਨਮੁਖੁ ਬੇਤਾਲਾ" । ਗੁਰੂ ਸਾਹਿਬ ਇਹ ਨਿਰਣਾ ਕਰਦੇ ਹਨ ਕਿ "ਜਿਨ ਕਉ ਤਖਤਿ ਮਿਲੈ ਵਡਿਆਈ ਗੁਰਮੁਖਿ ਸੇ ਪਰਧਾਨ ਕੀਏ"[26] ਅਤੇ "ਨਾਨਕ ਗੁਰਮੁਖਿ ਐਸਾ ਜਾਣੈ ਪੂਰੇ ਮਾਂਹਿ ਸਮਾਂਹੀ "॥**

18. ਗੁਰੂ ਗ੍ਰੰਥ ਸਾਹਿਬ ਜੀ ਅੰਕ 730, 19. ਗੁਰੂ ਗ੍ਰੰਥ ਸਾਹਿਬ ਜੀ ਅੰਕ-728, 20. ਗੁਰੂ ਗ੍ਰੰਥ ਸਾਹਿਬ ਜੀ ਅੰਕ-514, 21. ਗੁਰੂ ਗ੍ਰੰਥ ਸਾਹਿਬ ਜੀ ਅੰਕ- 723, 22. ਗੁਰੂ ਗ੍ਰੰਥ ਸਾਹਿਬ ਜੀ ਅੰਕ-1028 23. ਗੁਰੂ ਗ੍ਰੰਥ ਸਾਹਿਬ ਅੰਕ 20, 24. ਅੰਕ 17, 18, 1037, 25. ਗੁਰੂ ਗ੍ਰੰਥ ਸਾਹਿਬ ਅੰਕ 143-414-356 ਅਤੇ 1029,

10. ਮਹਾਨ ਖੇਤੀ ਬਾੜੀ (ਕ੍ਰਿਸ਼ੀ) ਵਿਗਿਆਨੀ- ਆਪਣੀਆਂ ਉਦਾਸੀਆਂ ਵਿੱਚ ਗੁਰੂ ਨਾਨਕ ਸਾਹਿਬ ਜੀ ਨੇ ਬਹੁਤ ਸਾਰੀਆਂ ਫਸਲਾਂ ਕੁਦਰਤੀ ਫਸਲੀ-ਚੱਕਰ ਵਿੱਚ ਸਥਾਨਕ ਇਲਾਕੇ ਦੇ ਲੋਕਾਂ ਨੂੰ ਬਖਸ਼ਿਸ਼ ਕੀਤੀਆਂ ਹਨ। ਨਾਲ ਦੀ ਨਾਲ ਉਨ੍ਹਾਂ ਲੋਕਾਂ ਨੂੰ ਭੂਮੀ ਦੀ ਸਹੀ ਬਣਤਰ ਅਤੇ ਸਹੀ ਢੰਗ ਨਾਲ ਉਪਯੋਗਤਾ ਵੀ ਸਮਝਾਈ ਹੈ। ਸਿਕੱਮ ਅਤੇ ਭੁਟਾਨ ਵਰਗੇ ਪਹਾੜੀ ਦੇਸ਼ਾਂ ਵਿੱਚ ਪਹਿਲੀ ਵਾਰ ਧਾਨ ਦਾ ਬੀਜ ਬੀਜਣਾ ਅਤੇ ਧਾਨ ਦਾ ਫਸਲੀ ਚੱਕਰ ਅਰੰਭਣਾ ਗੁਰੂ ਨਾਨਕ ਸਾਹਿਬ ਜੀ ਨੇ ਹੀ ਦਿੱਤਾ ਅਤੇ ਸਮਝਾਇਆ ਹੈ ਜਿਸ ਦੀ ਇਤਿਹਾਸਕਤਾ ਅਤੇ ਪ੍ਰਮਾਣਿਕਤਾ ਸਿਕੱਮ ਦੇ 'ਲਾਚੁਮ' ਵਿਖੇ ਸਥਿਤ ਗੁਰਦੁਆਰਾ ਸਾਹਿਬ ਹੈ। ਮੀਠਾ ਰੀਠਾ ਦੀ ਗਵਾਹੀ ਭਰਦਾ ਨਾਨਕਮਤਾ, ਭਾਈ ਲਾਲੋ ਦਾ ਘਰ ਅਤੇ ਕੌਡੇ ਰਾਖਸ਼ ਦਾ ਡੇਰਾ, ਸਿੱਧਾ ਨੂੰ ਸਿੱਧੇ ਰਾਹ ਪਾਉਣਾ ਵਰਗੇ ਅਜਿਹੇ ਬਹੁਤ ਸਾਰੇ ਨਵੇਕਲੀਆਂ ਵਿਧਾਵਾਂ ਵਿੱਚ ਛੁਪੇ ਕੰਮ ਹਨ ਜਿਨ੍ਹਾਂ ਵਿੱਚ ਬਹੁਤੇਰੇ ਸੂਖ਼ਮ ਪ੍ਰਯੋਗਿਕੀ ਤਰੀਕੇ ਛੁਪੇ ਹੋਏ ਹਨ ਜਿੰਨਾਂ ਤੇ ਹਾਲੇ ਤਕ ਖੋਜ ਨਹੀਂ ਕੀਤੀ ਗਈ ਹੈ। ਬੁਢਾਪੇ ਵਿਚ ਕਿਰਸਾਨ ਵਜੋਂ ਕਰਤਾਰਪੁਰ ਸ਼ਹਿਰ ਵਿਚ ਜਾ ਕੇ ਵਸਣਾ ਅਤੇ ਆਪਣੇ ਹੱਥੀ ਖੇਤੀ ਕਰਦੇ ਹੋਏ ਆਪਣੀ ਆਯੂ ਸੰਪੂਰਨ ਕਰਨਾ ਗੁਰੂ ਨਾਨਕ ਸਾਹਿਬ ਜੀ ਦੀ ਹੀ ਮਹਾਨਤਾ ਹੈ। ਕਰਤਾਰਪੁ ਸਾਹਿਬ ਵਿਖੇ ਗੁਰੂ ਨਾਨਕ ਸਾਹਿਬ ਜੀ ਨੇ ਖੇਤੀ ਦੀਆਂ ਜਿਹੜੀਆਂ ਉੱਨਤ ਵਿਧੀਆਂ, ਸਿੰਚਾਈ ਦੇ ਨਵੇਂ ਢੰਗ ਅਤੇ ਮਿੱਟੀ ਦੀ ਸੁਧਾਈ ਲਈ ਵਰਤੇ ਤਰੀਕਿਆਂ ਦੀ ਖੋਜ ਕੀਤੀ, ਉਨ੍ਹਾਂ ਉਪਰ ਹਾਲੇ ਤਕ ਸਿੱਖ ਸਮਾਜ ਨੇ ਵਿਗਿਆਨਿਕ ਦ੍ਰਿਸ਼ਟੀ ਤੋਂ ਆਪਣੇ ਗੁਰੂ ਦੇ ਅਨੁਭਵ ਨੂੰ ਗ੍ਰਹਿਣ ਨਹੀਂ ਕੀਤਾ ਹੈ।

11. ਕ੍ਰਾਂਤੀਕਾਰੀ ਚਿੰਤਕ ਅਤੇ ਦਾਰਸ਼ਨਿਕ- ਗੁਰੂ ਨਾਨਕ ਸਾਹਿਬ ਜੀ ਦੀ ਗੁਰਬਾਣੀ ਰਚਨਾ ਰਾਹੀਂ ਅਕਾਲਵੰਸੀ ਗ੍ਰਹਿ ਪਥ ਦੇ ਨਵ ਕ੍ਰਾਂਤੀ ਚੱਕਰ ਦੇ ਗੁਰਮਤਿ ਵਿਗਿਆਨ ਰਾਹੀਂ ਸਿੱਖ ਸਭਿਅਤਾ ਦਾ ਆਰੰਭ ਹੋਇਆ ਹੈ।ਸੰਸਾਰ ਦੇ ਮਹਾਨਤਮ ਭੂ-ਬਣਤਰ ਦੇ ਭੌਤਿਕੀ ਵਿਗਿਆਨੀ ਦੇ ਤੌਰ ਤੇ ਭੂ-ਚੱਕਰੀ ਭੂਗੋਲਵੇਤਾ ਜਾਂ ਜੁਗਰਾਫੀਆ ਦਾਨ ਗੁਰੂ ਨਾਨਕ ਨੇ ਗੁਰਬਾਣੀ ਚਿੰਤਨ ਰਾਹੀਂ ਬ੍ਰਹਿਮੰਡ ਦੇ ਸਰਬਾਂਗੀ ਪੱਖਾਂ ਤੇ ਨਵੀਂ ਰੌਸ਼ਨੀ ਦੇ ਗਿਆਨ, ਵਿਗਿਆਨ, ਅਨੁਸ਼ਾਸਨ ਜਾਂ ਨਿਯਮਾਂ ਦੀ ਸੋਝੀ ਸੰਸਾਰ ਨੂੰ ਕਰਵਾਈ ਗਈ ਹੈ । ਗੁਰੂ ਨਾਨਕ ਨੇ ਵਿਸ਼ਵ ਨੂੰ ਨਵੀਨ ਦ੍ਰਿਸ਼ਟੀ ਨਾਲ ਰਾਜਨੀਤਿਕ, ਧਾਰਮਿਕ, ਸਮਾਜਿਕ, ਆਰਥਿਕ, ਵਿਵਹਾਰਿਕ, ਸਭਿਆਚਾਰਕ ਅਤੇ ਸੰਸਥਾਪਰਕ ਪੱਧਰਾਂ ਤੋਂ ਇਲਾਵਾ; ਮਨੁੱਖ ਨਾਲ ਮਨੁੱਖ ਦਾ ਵਿਵਹਾਰ, ਪਰਿਵਾਰਕ ਬਣਤਰ, ਗਰਭ ਕਾਲ ਵਿੱਚ ਔਰਤ ਦਾ ਆਪਣੇ ਬੱਚੇ ਨਾਲ ਵਾਰਤਾਲਪ ਜਿਹੇ ਅਨੇਕ ਪੱਖਾਂ ਤੇ ਨਾਨਕਸ਼ਹੀ ਦਰਸ਼ਨ ਦਾ ਇਕ ਰੱਬੀ ਸਿਲਸਿਲਾ ਲੋਕਾਈ ਨੂੰ ਪ੍ਰਦਾਨ ਕੀਤਾ ਹੈ। ਜੋ ਬੇਮੇਲ ਅਤੇ ਬੇਮਿਸਾਲ ਹੈ।

12. ਮਹਾਨ ਸੰਗੀਤਵਾਨ, ਗਾਇਕ ਅਤੇ ਆਵਿਸ਼ਕਾਰਕ- 6 ਤਾਰੀ ਰਬਾਬ[27] ਦੀ ਆਪਣ ਨਵੇਕਲੇ 'ਸਾਜ' ਦੀ ਕਾਢ ਨਾਲ ਕੀਰਤਨ ਦੀ ਮਰਿਆਦਾ ਰਾਹੀਂ ਇਹ ਸਥਾਪਿਤ ਅਤੇ ਨਿਰਧਾਰਿਤ ਕੀਤਾ ਕਿ ਆਤਮਕ, ਸਰੀਰਕ, ਮਾਨਸਿਕ ਅਤੇ ਬੋਧਿਕ ਤੌਰ 'ਤੇ ਅਕਾਲ ਰੂਪੀ ਤੇ ਅਕਾਲਵਾਦੀ ਸੁਤੰਤਰ ਹੋ ਕੇ ਵਿਚਰਨਾ ਹੀ ਜੀਵ ਮਾਤਰ ਦਾ 'ਕਰਮ' 'ਸ੍ਰਮ' 'ਧਰਮ' 'ਫ਼ਰਜ਼' ਅਤੇ 'ਪੌਰੂਸ਼' ਹੈ । ਗੁਰੂ ਨਾਨਕ ਸਾਹਿਬ ਵਲੋਂ ਰਾਗ ਅਧਾਰਤ ਕੀਰਤਨ ਪਰੰਪਰਾ ਰਾਹੀਂ ਰੱਬੀ ਉਸਤਤ ਅਤੇ ਰੱਬ ਨੂੰ ਮਿਲਣ ਦੇ ਰਾਹ 'ਤੇ ਪੈਣ ਦੇ ਨਵੇਕਲੇ ਹੀ ਢੰਗ ਨੇ ਸੰਸਾਰ ਨੂੰ ਕਈ ਨਵੇਕਲੇ ਰਾਗ, ਰਾਗਨੀਆਂ ਅਤੇ ਇਨ੍ਹਾਂ ਦੇ ਕਬਿੱਤ ਰੂਪੀ ਅਲੰਕ੍ਰਤ ਰੂਪਾਂ ਨਾਲ ਮਹਿਕਦੇ

---

26. ਗੁਰੂ ਗ੍ਰੰਥ ਸਾਹਿਬ ਅੰਕ -1172 ਅਤੇ 142 27. B-40 ਜਨਮ ਸਾਖੀ ਦਾ ਖਰੜਾ ਜੋ ਇੰਗਲੈਂਡ ਵਿਖੇ ਆਰਕਾਈਵਜ਼ ਵਿੱਚ ਪਈ ਹੈ ਅਤੇ ਉਸ ਦਾ ਡਿਜ਼ਿਟਲ ਫੋਟੋ ਪ੍ਰਿੰਟ 'ਜਪ-ਘਰ' ਆਰਕਾਈਵਜ਼ ਪਾਸ ਵੀ ਹੈ। ਡਾ. ਗੰਡਾ ਸਿੰਘ, ਭਾਈ ਕਾਨ੍ਹ ਸਿੰਘ ਨਾਭਾ

ਅਨੇਕਾਂ ਹੀ 'ਗੁਲਦਸਤੇ' ਦਿੱਤੇ ਹਨ। ਆਪ ਜੀ ਦੇ ਸੰਗੀਤੱਗ ਕਿਰਦਾਰ ਅਤੇ ਜੀਵਨ ਆਚਰਣ ਤੋਂ ਹੀ ਸੰਗੀਤਮਈ ਸਿੱਖ ਸਭਿਅਤਾ ਅਤੇ ਸਭਿਆਚਾਰ ਨੇ ਆਕਾਰ ਲਿਆ ਹੈ। ਸੰਗੀਤ ਵਿਦਿਆ ਨਾਲੇ ਤੰਤੀ ਸਾਜ ਦੀ ਮੁਹਾਰਤ ਤੋਂ ਬਿਨਾਂ ਸਿੱਖ ਆਪਣੇ ਜੀਵਨ ਵਿੱਚ ਅਧੂਰਾ ਹੈ ਕਿਉਂਕਿ ਉਹ ਆਪਣੇ ਗੁਰੂ ਨਾਲ ਕੀਰਤਨ ਗਾਇਣ ਦੀ ਪ੍ਰੰਪਰਾ ਵਿੱਚ ਸੰਗਤ ਨਹੀਂ ਕਰ ਪਾਉਂਦਾ ਹੈ। ਸ੍ਰਿਸ਼ਟੀ ਦੇ ਹਰ ਖੇਤਰ ਵਿੱਚ, ਹਰ ਖੇਤਰ ਦੇ ਹਰ ਇਕ ਪੱਖ ਲਈ ਅਤੇ ਇਨ੍ਹਾਂ ਅੱਡੋ ਅੱਡ ਪੱਖਾਂ ਵਿਚਲੀਆਂ ਬੇਸ਼ੁਮਾਰ ਤੰਦਾਂ ਦੀ ਮੌਲਿਕ ਪਹਿਚਾਣ ਲਈ ਗੁਰੂ ਨਾਨਕ ਦਰਸ਼ਨ ਆਪਣੀ ਹੀ ਵਿਧਾ ਅਤੇ ਖ਼ਿਆਲ ਪੇਸ਼ ਕਰਦਾ ਹੈ ਜਿਸ ਵਿੱਚ ਨਾਨਕਸ਼ਾਹੀ ਮੌਲਿਕਤਾ ਨਾਲ ਸਿੱਖ ਚਿੰਤਨ ਉਭਰ ਕੇ ਸਾਹਮਣੇ ਆਉਂਦਾ ਹੈ।

13. ਭੂ-ਭੌਤਿਕੀ ਵਿਗਿਆਨੀ- ਗੁਰੂ ਨਾਨਕ ਸਾਹਿਬ ਨੇ ਬ੍ਰਹਿਮੰਡੀ ਰਚਨਾ ਦੀ ਉਤਪੱਤੀ ਤੇ ਆਪਣਾ ਵਿਗਿਆਨਕ ਪੱਖ ਬੜਾ ਹੀ ਸਪਸ਼ਟ ਰੱਖਿਆ ਹੈ। ਆਪਣੀ ਬਾਣੀ "ਅਰਬਦ ਨਰਬਦ ਧੁੰਧੂਕਾਰਾ" ਰਾਹੀਂ ਬ੍ਰਹਿਮੰਡ ਤੋਂ ਲੈ ਕੇ ਮਨੁੱਖੀ ਜੀਵਨ ਤਕ ਲਈ ਹਰ ਪੱਖ ਵਿੱਚ ਅਕਾਲ ਪੁਰਖ (ਰੱਬ) ਦੇ ਸਿੱਧਾਂਤਾਂ ਨੂੰ ਅਕਾਲ ਬਾਣੀ ਦੇ ਸਿੱਧਾਂਤ ਵਿੱਚ ਸਥਾਪਿਤ ਕਰ ਕੇ ਮਨੁੱਖਤਾ ਨੂੰ ਹਰ ਪੱਖ ਤੋਂ ਅਸਲ ਸੱਚ ਦੇ ਮੂਲ ਨਾਲ ਜੋੜਿਆ ਹੈ। ਜੋ ਕੁਝ ਅੱਜ ਤਕ ਵਿਗਿਆਨ ਨਹੀਂ ਲੱਭ ਸਕਿਆ ਹੈ ਉਹ ਸਭ ਸਿੱਧਾਂਤ ਅਤੇ ਸੰਕਲਪ ਗੁਰੂ ਨਾਨਕ ਸਾਹਿਬ ਜੀ ਨੇ "ਗੁਰਬਾਣੀ" ਰਾਹੀਂ ਪ੍ਰਗਟ ਕਰ ਦਿੱਤੇ ਹਨ। ਸਤਿਗੁਰੂ ਗੁਰੂ ਨਾਨਕ ਸਾਹਿਬ ਜੀ ਦਾ ਵਿਗਿਆਨਿਕ ਦਰਸ਼ਨ ਦਾ ਫਾਰਮੂਲਾ ਹੈ ਕਿ "ਨਾਮ ਤਤੁ ਸਭ ਹੀ ਸਿਰਿ ਜਾਪੈ ॥ ਬਿਨੁ ਨਾਵੈ ਦੁਖੁ ਕਾਲੁ ਸੰਤਾਪੈ ॥ ਤਤੋ ਤਤੁ ਮਿਲੈ ਮਨੁ ਮਾਨੈ ॥ ਦੂਜਾ ਜਾਇ ਇਕਤੁ ਘਰਿ ਆਨੈ ॥ ਬੋਲੈ ਪਵਨਾ ਗਗਨੁ ਗਰਜੈ ॥ ਨਾਨਕ ਨਿਹਚਲੁ ਮਿਲਣੁ ਸਹਜੈ ॥50॥ ਅੰਤਰਿ ਸੁੰਨੰ ਬਾਹਰਿ ਸੁੰਨੰ ਤ੍ਰਿਭਵਣ ਸੁੰਨ ਮਸੁੰਨੰ ॥ ਚਉਥੇ ਸੁੰਨੈ ਜੋ ਨਰੁ ਜਾਣੈ ਤਾ ਕਉ ਪਾਪੁ ਨ ਪੁੰਨੰ ॥ ਘਟਿ ਘਟਿ ਸੁੰਨ ਕਾ ਜਾਣੈ ਭੇਉ ॥ ਆਦਿ ਪੁਰਖੁ ਨਿਰੰਜਨ ਦੇਉ ॥ ਜੋ ਜਨੁ ਨਾਮ ਨਿਰੰਜਨ ਰਾਤਾ ॥ ਨਾਨਕ ਸੋਈ ਪੁਰਖੁ ਬਿਧਾਤਾ ॥51॥ ਸੁੰਨੋ ਸੁੰਨੁ ਕਹੈ ਸਭੁ ਕੋਈ ॥ ਅਨਹਤ ਸੁੰਨੁ ਕਹਾ ਤੇ ਹੋਈ ॥ ਅਨਹਤ ਸੁੰਨਿ ਰਤੇ ਸੇ ਕੈਸੇ ॥ ਜਿਸ ਤੇ ਉਪਜੇ ਤਿਸ ਹੀ ਜੈਸੇ ॥ ਓਇ ਜਨਮਿ ਨ ਮਰਹਿ ਨ ਆਵਹਿ ਜਾਹਿ ॥ ਨਾਨਕ ਗੁਰਮੁਖਿ ਮਨੁ ਸਮਝਾਹਿ ॥52॥"[28]

14. ਕੁਦਰਤੀ ਭੂ ਇੰਜੀਨੀਅਰ- ਗੁਰੂ ਨਾਨਕ ਸਾਹਿਬ ਅਜਿਹੇ ਧਰਤੀ ਅਤੇ ਧਰਤ ਹੇਠਲੀਆਂ ਕੁਦਰਤੀ ਕਿਰਿਆਵਾਂ ਦੇ ਮਾਹਿਰ ਇੰਜੀਨੀਅਰ ਸਨ ਜੋ ਆਪਣੇ ਅਨੁਭਵ ਪ੍ਰਕਾਸ਼ ਰਾਹੀਂ ਧਰਤੀ ਦੇ ਗਰਭ ਵਿਚਲੀਆਂ ਹਰਕਤਾਂ ਨੂੰ ਮਾਪਦੇ ਸਨ ਅਤੇ ਆਪਣੀ ਭੂ-ਇੰਜੀਨੀਅਰਿੰਗ ਰਾਹੀਂ ਲੋਕਾਈ ਦੇ ਭਲੇ ਲਈ ਪੀਣ ਯੋਗ ਸ਼ੁੱਧ ਪਾਣੀ ਦੇ ਝਰਨੇ "ਆਧੁਨਿਕ ਆਰਟਿਜਨ ਵੈਲ"[29] ਦੀ ਸਿੱਧਾਂਤਕ ਪੱਧਤੀ ਤੇ ਸਥਾਪਿਤ ਕਰ ਦਿੰਦੇ ਸਨ। ਗੁਰੂ ਨਾਨਕ ਸਾਹਿਬ ਦੀਆਂ ਸਿਖਿਆਵਾਂ ਚਮਤਕਾਰ ਨੂੰ ਅਪਰਾਧ ਦਰਸਾਉਂਦੀਆਂ ਹਨ। ਇਸ ਲਈ ਇਹ ਕੋਈ ਚਮਤਕਾਰੀ ਪ੍ਰਾਕਰਮ ਨਹੀਂ ਸਨ । ਇਹ ਗੁਰੂ ਨਾਨਕ ਨੂੰ ਕੁਦਰਤੀ ਯੋਗਤਾਧਾਰੀ ਵਿਗਿਆਨ ਦੇ ਅਸਧਾਰਨ ਪ੍ਰਤਿਭਾਵਾਨੀ ਭੂ ਇੰਜੀਨੀਅਰਿੰਗ ਦੇ ਲਾਗੂ ਕਰਤਾ ਵਜੋਂ ਸਥਾਪਿਤ ਕਰਦੀ ਹੈ। "ਪਾਤਾਲਾ ਪਾਤਾਲ ਲਖ ਆਗਾਸਾ ਆਗਾਸ"[30] ਅਤੇ "ਆਸਣੁ ਲੋਇ ਲੋਇ ਭੰਡਾਰ॥ ਜੋ ਕਿਛੁ ਪਾਇਆ ਸੁ ਏਕਾ ਵਾਰ ॥ ਕਰਿ ਕਰਿ ਵੇਖੈ ਸਿਰਜਣਹਾਰੁ॥ ਨਾਨਕ ਸਚੇ ਕੀ ਸਾਚੀ ਕਾਰ॥ "[31] ਦੀ ਸੋਝੀ ਕਰਵਾਉਣ ਵਾਲਾ ਇਕ ਅਜਿਹਾ ਵਿਗਿਆਨੀ

28. ਗੁਰੂ ਨਾਨਕ ਸਾਹਿਬ ਜੀ ਦੀ ਬਾਣੀ ਸਿਧ ਗੋਸਟਿ ਗੁਰੂ ਗ੍ਰੰਥ ਸਾਹਿਬ ਜੀ ਦਾ ਅੰਕ -943

29. ਗੁਰੂ ਸਾਹਿਬ ਦੀ ਭੂ ਇੰਜੀਨੀਅਰਿੰਗ ਦਾ ਸਭ ਤੋਂ ਪ੍ਰਸਿੱਧ ਸਥਾਨ ਪੰਜਾਂ ਸਾਹਿਬ, ਪਾਕਿਸਤਾਨ ਵਿੱਚ ਹੈ। ਭਾਰਤ ਵਿੱਚ ਸ੍ਰੀ ਨਾਨਕ ਝੀਰਾ ਸਾਹਿਬ ਕਰਨਾਟਕਾ ਵਿੱਚ ਵੀ ਅਜਿਹੀ ਵਿਗਿਆਨਿਕਤਾ ਦਾ ਹੀ ਵਿਵਹਾਰਕ ਰੂਪ ਹੈ।

ਜਿਹੜਾ ਭੂ-ਕੇਂਦਰ ਵਿਚਲੀਆਂ ਸਾਰੀਆਂ ਹੀ ਚਲ ਰਹੀਆਂ ਕ੍ਰਿਆਵਾਂ, ਲਹਿਰਾਂ, ਪਰਤਾਂ ਅਤੇ ਮੰਡਲਾਂ ਦਾ ਗਿਆਤਾ ਹੈ। ਜਿਸ ਨੂੰ ਪਤਾ ਸੀ ਕਿ ਮਿੱਟੀ ਦੇ ਕਣ ਕਿਨ੍ਹਾਂ ਤੱਤਾਂ ਨਾਲ ਮਿਲ ਕੇ ਬਣੇ ਹਨ ਅਤੇ ਇਨ੍ਹਾਂ ਦਾ ਅੱਡੋ ਅੱਡ ਕੀ ਰੂਪ ਹੈ। ਜਿਸ ਨੂੰ ਪਤਾ ਸੀ ਕਿ ਪਾਣੀ ਕੀ ਹੈ। ਜੋ ਬਤੌਰ ਮਾਹਨ ਵਿਗਿਆਨੀ ਜਾਣਦਾ ਸੀ ਕਿ ਅੱਗ ਵਿੱਚ ਕਿਹੜੇ ਕਿਹੜੇ ਤੱਤ ਹਨ ਆਦਿ ...."ਰਾਤੀ ਰੁਤੀ ਥਿਤੀ ਵਾਰ ॥ ਪਵਣ ਪਾਣੀ ਅਗਨੀ ਪਾਤਾਲ ॥ ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮ ਸਾਲ ॥ ਤਿਸੁ ਵਿਚਿ ਜੀਅ ਜੁਗਤਿ ਕੇ ਰੰਗ ॥ ਤਿਨ ਕੇ ਨਾਮ ਅਨੇਕ ਅਨੰਤ ॥"[32] ਜਪੁ ਬਾਣੀ ਦਾ ਸਲੋਕ ਇਤਨਾ ਸਰਲ ਨਹੀਂ ਹੈ ਜਿਤਨਾ ਇਸ ਨੂੰ ਪੜ੍ਹਨ ਵੇਲੇ ਸਮਝ ਲਿਆ ਜਾਂਦਾ ਹੈ। ਇਸ ਦੀ ਵਿਆਖਿਆ ਸਮਝਾਉਂਦੀ ਹੈ ਕਿ ਕੀਵੇਂ "ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ ॥" ਹੈ ਅਤੇ ਕਿਵੇਂ ਇਨ੍ਹਾਂ ਦੀ ਪ੍ਰਕਿਰਤੀ ਵਿੱਚ ਰਸਾਇਨਿਕ ਅਤੇ ਜੈਵਿਕ ਪਰਵਰਤਨ ਸੰਭਵ ਬਣਦੇ ਹਨ। "ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ ॥ "[33]

15. ਚੁਗਿਰਦਾ ਅਤੇ ਖਗੋਲ ਵਿਗਿਆਨੀ- "ਨਿਰੰਕਾਰ ਮਹਿ ਆਕਾਰੁ ਸਮਾਵੈ॥ ਅਕਲ ਕਲਾ ਸਚੁ ਸਾਚਿ ਟਿਕਾਵੈ॥"[34] ਮਾਦੀ ਦੀ ਮਾਦਾ ਇਕ ਅਦਿੱਖ ਆਤਮਕ ਹਸਤੀ ਵਿਚ ਸਮਾਉਣਾ ਇਕ ਵੱਡੇ ਅਚੰਭੇ ਵਾਲੇ ਹੁਨਰ ਦਾ ਹੀ ਕਰਤਬ ਹੈ। ਇਹ ਖਗੋਲ ਵਿਗਿਆਨੀ ਫਾਰਮੂਲਾ ਓਤੇ ਇਕਵੇਸ਼ਨ ਗੁਰੂ ਨਾਨਕ ਸਾਹਿਬ ਹੀ ਸਮਝ ਸਕੇ ਹਨ। ਗੁਰੂ ਨਾਨਕ ਸਾਹਿਬ ਜੀ ਸੂਰਜੀ ਗ੍ਰਹਿ ਪਥ ਦੀ ਗੱਲ ਸਮਝਾਉਂਦੇ ਹੋਏ "ਲਖ ਆਗਾਸਾ ਆਗਾਸ" ਵਿੱਚ ਲਿਜਾ ਤੋਰਦੇ ਹਨ ਤਾਂ ਉਹ ਦਿਨਾਂ, ਰੁੱਤਾਂ, ਮਹੀਨਿਆਂ, ਮੌਸਮਾਂ, ਥਿਤਾਂ, ਵਾਰਾਂ ਦੀ ਵੀ ਗਲ ਪੂਰੀ ਵਿਗਿਆਨਕਤਾ ਦੀ ਪ੍ਰਮਾਣਿਕਤਾ ਨਾਲ ਉਸ ਸਮੇਂ ਕਾਲ ਵਿੱਚ ਕਰਦੇ ਹਨ ਜਦ ਹਾਲੇ ਵਿਗਿਆਨ ਵੀ ਉਸ ਸੂਝ ਤਕ ਨਹੀਂ ਸੀ ਅਪੜਿਆ "ਰਾਤੀ ਰੁਤੀ ਥਿਤੀ ਵਾਰ ॥ ਪਵਣ ਪਾਣੀ ਅਗਨੀ ਪਾਤਾਲ ॥ ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮ ਸਾਲ ॥"[35] ਬਨਾਸਪਤੀ ਵਿੱਚ ਵੀ ਜੀਵਨ ਹੈ ਦੀ ਗੱਲ ਗੁਰੂ ਨਾਨਕ ਕਰਦੇ ਹਨ ਤੇ ਸਮਾਜ ਨੂੰ ਸਮਝਾਉਂਦੇ ਹਨ ਕਿ ਆਪਣੇ ਆਲੇ ਦੁਆਲੇ ਦੀ ਉਵੇਂ ਹੀ ਸੰਭਾਲ ਆਵਸ਼ਕ ਹੈ ਜਿਵੇਂ ਮਨੁੱਖ ਸਰੀਰ ਦੀ ਕਰਦਾ ਹੈ। ਰੁੱਖ ਬੂਟਿਆਂ ਤੋਂ ਬਿਨਾਂ ਜੀਵਨ ਮੁੱਕ ਜਾਵੇਗਾ "ਜਾ ਕੇ ਰੁਖ ਬਿਰਖ ਆਰਾਉ॥ ਜੇਹੀ ਧਾਤੁ ਤੇਹਾ ਤਿਨ ਨਾਉ ॥ ਫੁਲੁ ਭਾਉ ਫਲੁ ਲਿਖਿਆ ਪਾਇ॥ ਆਪਿ ਬੀਜਿ ਆਪੇ ਹੀ ਖਾਇ॥"[36]

16. ਰਸਾਇਣ ਵਿਗਿਆਨੀ- ਭੌਤਿਕ ਸ਼ਾਸ਼ਤ੍ਰੀ ਹੋਣ ਦੇ ਨਾਲੋਂ ਨਾਲ ਗੁਰੂ ਨਾਨਕ ਸਾਹਿਬ ਜੀ ਰਸਾਇਣ ਵਿਗਿਆਨ ਦੇ ਉਹ ਮੂਲ ਤੱਤ ਅਤੇ ਕਿਰਿਆਵਾਂ ਦਾ ਸਪਸ਼ਟ ਵਰਨਣ ਕਰਦੇ ਹਨ ਜਿਨ੍ਹਾਂ ਨੂੰ ਗੁਰੂ ਨਾਨਕ ਸਾਹਿਬ ਤੋਂ ਬਹੁਤ ਚਿਰ ਬਾਅਦ ਰਸਾਇਣ ਸ਼ਾਸ਼ਤ੍ਰੀਆਂ ਨੇ 'ਲੱਭਿਆ' ਕਿਹਾ ਜਾਂਦਾ ਹੈ। ਜਿਵੇਂ ਮਸਲਨ 'ਐਚ$_2$ਓ'( $H_2O$) ਦਾ ਫ਼ਾਰਮੂਲਾ ਹੀ ਲੈ ਲਓ। ਇਸ ਰਸਾਇਨ ਫਾਰਮੂਲੇ ਦੇ ਅਨੁਸਾਰ ਜਦੋਂ ਦੋ ਹਿੱਸੇ ਹਾਈਡਰੋਜਨ ਗੈਸ ਦੇ ਇਕ ਹਿੱਸਾ ਆਕਸੀਜਨ ਨਾਲ ਮਿਲਦਾ ਹੈ ਤਾਂ ਪਾਣੀ ਬਣ ਜਾਂਦਾ ਹੈ। ਗੁਰਬਾਣੀ ਦਾ ਫ਼ਾਰਮੂਲਾ ਹੈ "ਏਕਸੁ ਤੇ ਸਭਿ ਰੂਪ ਹਹਿ ਰੰਗਾ ॥ ਪਉਣੁ ਪਾਣੀ ਬੈਸੰਤਰੁ ਸਭਿ ਸਹਲੰਗਾ ॥ ਭਿੰਨ ਭਿੰਨ ਵੇਖੈ ਹਰਿ ਪ੍ਰਭੁ ਰੰਗਾ ॥1॥"[37] ਅਤੇ "ਪਉਣ ਪਾਣੀ ਬੈਸੰਤਰ ਮਾਹਿ ॥ ਚਾਰਿ ਕੁੰਟ ਦਹ ਦਿਸੇ ਸਮਾਹਿ ॥"[38] "ਪਵਨੈ ਮਹਿ ਪਵਨੁ ਸਮਾਇਆ"[39] ਦੀ ਵਿਗਿਆਨਕਤਾ ਨੂੰ ਸਮਝਾਉਂਦੇ ਹੋਏ ਗੁਰਬਾਣੀ ਵਿੱਚ ਗੁਰੂ ਨਾਨਕ ਸਾਹਿਬ ਸਪਸ਼ਟ ਆਖਦੇ ਹਨ "ਪਵਣ ਪਾਣੀ ਅਗਨੀ ਪਾਤਾਲ ॥" ਪਾਤਾਲ ਦੀ ਰਚਨਾ ਵਿੱਚ ਪਵਰਨ ਪਾਣੀ ਅਤੇ ਅਗਨੀ ਦਾ ਸੁਮੇਲ ਹੈ। "ਕੇਤੇ

30. ਗੁਰੂ ਗ੍ਰੰਥ ਸਾਹਿਬ ਜੀ, ਜਪੁ ਬਾਣੀ ਅੰਕ - 5 , 31. ਅਤੇ 32. ਜਪੁ ਬਾਣੀ ਅੰਕ - 7,
33. ਜਪੁ ਬਾਣੀ ਅੰਕ - 8, 34. ਗੁਰੂ ਗ੍ਰੰਥ ਸਾਹਿਬ ਜੀ ਅੰਕ-414, 35. ਜਪੁ ਬਾਣੀ ਅੰਕ 7,
36. ਗੁਰੂ ਗ੍ਰੰਥ ਸਾਹਿਬ ਜੀ ਅੰਕ 25

ਪਵਣ ਪਾਣੀ ਵੈਸੰਤਰ"[40] ਅਰਥਾਤ ਕਿਤਨੀਆਂ ਹੀ ਤਰ੍ਹਾਂ ਦੀਆਂ ਗੈਸਾਂ ਹਨ ਅਤੇ ਇਨ੍ਹਾਂ ਦੇ ਕਿਤਨੇ ਹੀ ਰੂਪ 'ਫਾਰਮੇਸ਼ਨ' ਹਨ। ਰਸਾਇਨ ਵਿਗਿਆਨੀ ਗੁਰੂ ਨਾਨਕ ਦੇ ਘਰ ਦੀ ਗੁਰੂ ਪਰੰਪਰਾ ਵਿੱਚ ਇਹ ਸਾਰੇ ਗੁਣ ਬਾਕੀ ਦੇ ਨੌਂ ਗੁਰੂ ਸਾਹਿਬਾਨਾਂ ਵਿੱਚ ਵੀ ਇਕ ਸਮਾਨ ਪਾਏ ਜਾਂਦੇ ਹਨ। ਸਭ ਗੁਰੂ ਸਾਹਿਬਾਨਾਂ ਨੇ ਸਿਰਫ ਧਰਤੀ ਦੀ ਬਨਾਵਟ ਅਤੇ ਉਸ ਦੇ ਰਸਾਇਣਕ ਤੱਤਾਂ ਦੀ ਪਰਖ ਅਤੇ ਸਵਾਦ ਦੇ ਗੁਣਾਂ ਦੇ ਅਧਾਰ ਨਾਲ ਲੋਕਾਈ ਨੂੰ ਪੀਣ ਯੋਗ ਪਾਣੀ ਲਈ ਬਹੁਤ ਸਾਰੇ ਖੂਹ ਅਤੇ ਬਾਉਲੀਆਂ ਬਣਾ ਕੇ ਦਿੱਤੀਆਂ।

17. "ੴ" ਰੱਬ ਦੀ ਹੋਂਦ ਦਾ ਸਿੱਧਾਂਤ ਹੈ– "ਸਾਹਿਬੁ ਮੇਰਾ ਏਕੋ ਹੈ॥ ਏਕੋ ਹੈ ਭਾਈ ਏਕੋ ਹੈ॥"[41] ਇਸ ਇਕ ਅਕਾਲ ਪੁਰਖ ਦੇ ਹੁਕਮ ਵਿੱਚ ਹੀ ਸਾਰਾ ਬ੍ਰਹਿਮੰਡ ਹੈ "ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ"॥ ਉਹ ਆਪ ਅਜੂਨੀ ਹੈ ਅਰਥਾਤ ਜੰਮਣ ਮਰਨ ਤੋਂ ਬਾਹਰ ਹੈ। ਜੋ ਖੁਦ ਆਪਣੇ ਆਪ ਤੋਂ ਉਪਜਿਆ ਹੈ।"ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ॥ ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ ॥"[42] ਅਰਥਾਤ "ਜਿਨਿ ਆਪੀਨੈ ਆਪੁ ਸਾਜਿਆ ਸਚੜਾ ਅਲਖ ਅਪਾਰੋ ॥"[43]

18. ਬ੍ਰਹਿਮੰਡ ਦੀ ਉਤਪਤੀ– ਗੁਰੂ ਗ੍ਰੰਥ ਸਾਹਿਬ ਜੀ ਦੀ ਆਰੰਭਕ ਬਾਣੀ 'ਜਪੁ' ਅਨੁਸਾਰ "ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ॥","ਕਵਣੁ ਸੁ ਵੇਲਾ ਵਖਤੁ ਕਵਣੁ ਕਵਣ ਥਿਤਿ ਕਵਣੁ ਵਾਰੁ ॥ ਕਵਣਿ ਸਿ ਰੁਤੀ ਮਾਹੁ ਕਵਣੁ ਜਿਤੁ ਹੋਆ ਆਕਾਰੁ॥ ਵੇਲ ਨ ਪਾਈਆ ਪੰਡਤੀ ਜਿ ਹੋਵੈ ਲੇਖੁ ਪੁਰਾਣੁ॥ ਵਖਤੁ ਨ ਪਾਇਓ ਕਾਦੀਆ ਜਿ ਲਿਖਨਿ ਲੇਖੁ ਕੁਰਾਣੁ ॥ ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ ॥ ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ॥ ਕਿਵ ਕਰਿ ਆਖਾ ਕਿਵ ਸਾਲਾਹੀ ਕਿਉ ਵਰਨੀ ਕਿਵ ਜਾਣਾ ॥"[44] ਅਕਾਲ ਪੁਰਖ ਨੇ ਆਪਣੇ ਹੀ ਹੁਕਮ ਨਾਲ, ਆਪਣੀ ਮਰਜ਼ੀ ਵਿੱਚ ਇਹ ਸਾਰੀ ਦ੍ਰਿਸ਼ਮਾਨ ਸ੍ਰਿਸ਼ਟੀ ਸਿਰਜੀ ਹੈ ਜਿਸ ਦੀ ਹੋਂਦ ਦੇ ਪ੍ਰਗਟ ਹੋਣ ਦੀ ਅਸਲ ਸੱਚਾਈ, ਗਾਥਾ, ਸਮਾਂ, ਕਾਲ ਉਹ ਅਕਾਲ ਪੁਰਖ ਹੀ ਆਪ ਜਾਣਦਾ ਹੈ ਕਿਉਂਕਿ ਉਹ ਇਹ ਕਿਸੇ ਨੂੰ ਦੱਸਣਾ ਨਹੀਂ ਚਾਹੁੰਦਾ। ਇਹ ਸਾਰੀ ਕਿਰਿਆ ਕਿਹੜੀਆਂ ਰਸਾਇਣਕ, ਭੌਤਿਕੀ, ਜੀਵੀ ਅਤੇ ਖਗੋਲ ਵਿਗਿਆਨੀ ਘਟਨਾਵਾਂ ਕਿਰਿਯਾਵਾਂ, ਸਮੀਕਰਨਾਂ ਅਤੇ ਫਾਰਮੂਲਿਆਂ ਤਹਿਤ ਉਸ ਅਕਾਲ ਪੁਰਖ ਨੇ ਸੰਭਵ ਬਣਾਈਆਂ ਹਨ ਉਹ ਇੰਝ ਹਨ "ਮਾਰੂ ਮਹਲਾ 1 ॥ ਸੁੰਨ ਕਲਾ ਅਪਰੰਪਰਿ ਧਾਰੀ ॥ ਆਪਿ ਨਿਰਾਲਮੁ ਅਪਰ ਅਪਾਰੀ ॥ ਆਪੇ ਕੁਦਰਤਿ ਕਰਿ ਕਰਿ ਦੇਖੈ ਸੁੰਨਹੁ ਸੁੰਨੁ ਉਪਾਇਦਾ ॥1॥ ਪਉਣੁ ਪਾਣੀ ਸੁੰਨੈ ਤੇ ਸਾਜੇ ॥ ਸ੍ਰਿਸਟਿ ਉਪਾਇ ਕਾਇਆ ਗੜ ਰਾਜੇ ॥ ਅਗਨਿ ਪਾਣੀ ਜੀਉ ਜੋਤਿ ਤੁਮਾਰੀ ਸੁੰਨੇ ਕਲਾ ਰਹਾਇਦਾ ॥2॥.... ਸੁੰਨਹੁ ਸਪਤ ਪਾਤਾਲ ਉਪਾਏ ॥ ਸੁੰਨਹੁ ਭਵਣ ਰਖੇ ਲਿਵ ਲਾਏ ॥ ਆਪੇ ਕਾਰਣੁ ਕੀਆ ਅਪਰੰਪਰਿ ਸਭੁ ਤੇਰੋ ਕੀਆ ਕਮਾਇਦਾ॥"[45] ਗੁਰਮਤਿ ਵਿਗਿਆਨ ਦਾ ਸਿੱਧਾਂਤ ਅਤੇ ਦ੍ਰਿਸ਼ਟੀਕੋਣ ਅਟੱਲ, ਸਪਸ਼ਟ ਅਤੇ ਅੰਤਮ ਹੈ। ਮਨੁੱਖ ਦੀ ਉਤਪਤੀ ਸਬੰਧੀ ਵੀ ਨਿਰਣਾ ਸਪਸਟ ਹੈ।

19. ਮਨੁੱਖ ਦੀ ਉਤਪਤੀ– ਗੁਰੂ ਨਾਨਕ ਸਾਹਿਬ ਜੀ ਮਨੁੱਖਤਾ ਦੇ ਵਿਕਾਸ ਦੀ ਡਾਰਵਿਨ ਦੀ ਤਿਓਰੀ ਨੂੰ ਪੂਰੀ ਤਰ੍ਹਾ ਰੱਦ ਕਰਦੇ ਹਨ। ਜੀਵ ਵਿਗਿਆਨੀ ਅਤੇ ਵੰਸ਼ਵਾਦੀ ਉਤਪਤੀ ਤੇ ਵਿਕਾਸ ਗਤੀ ਦੇ ਗਿਆਨੀ ਸਤਿਗੁਰੂ ਨਾਨਕ ਸਪਸ਼ਟ ਨਿਰਦਿਸ਼ਟ ਕਰਦੇ ਹਨ "ਸਾਕਤ ਨਿਰਗੁਣਿਆਰਿਆ ਆਪਣਾ ਮੂਲੁ ਪਛਾਣੁ ॥ ਰਕਤੁ ਬਿੰਦੁ ਕਾ ਇਹੁ ਤਨੋ ਅਗਨੀ ਪਾਸਿ ਲਵ

37. ਗੁਰੂ ਗ੍ਰੰਥ ਸਾਹਿਬ ਜੀ ਅੰਕ-160, 38. ਗੁਰੂ ਗ੍ਰੰਥ ਸਾਹਿਬ ਜੀ ਅੰਕ-294, 39 ਗੁਰੂ ਗ੍ਰੰਥ ਸਾਹਿਬ ਜੀ ਅੰਕ-887
40. ਗੁਰੂ ਗ੍ਰੰਥ ਸਾਹਿਬ ਜੀ ਅੰਕ-7, 41.ਗੁਰੂ ਗ੍ਰੰਥ ਸਾਹਿਬ ਜੀ ਅੰਕ-350, 42. ਗੁਰੂ ਗ੍ਰੰਥ ਸਾਹਿਬ ਜੀ ਅੰਕ-42
43. ਗੁਰੂ ਗ੍ਰੰਥ ਸਾਹਿਬ ਜੀ ਅੰਕ-850, 44. ਜਪੁ ਬਾਣੀ ਦੀ ਪਉੜੀ 21 ਗੁਰੂ ਗ੍ਰੰਥ ਸਾਹਿਬ ਅੰਕ-5

ਪਿਰਾਣੁ ॥ ਪਵਣੈ ਕੈ ਵਸਿ ਦੇਹੁਰੀ ਮਸਤਕਿ ਸਚੁ ਨੀਸਾਣੁ ॥5॥"[46] "ਜਗਤੁ ਉਪਾਇ ਖੇਲੁ ਰਚਾਇਆ ॥ ਪਵਣੈ ਪਾਣੀ ਅਗਨੀ ਜੀਉ ਪਾਇਆ ॥ ਦੇਹੀ ਨਗਰੀ ਨਉ ਦਰਵਾਜ਼ੇ ਸੋ ਦਸਵਾ ਗੁਪਤੁ ਰਹਾਤਾ ਹੇ॥" [47] ਗੁਰੂ ਸਾਹਿਬ ਮਨੁੱਖਤਾ ਦੀ ਉਤਪੱਤੀ ਦਾ ਸਿਧਾਂਤ ਇੰਝ ਕਾਇਮ ਕਰਦੇ ਹਨ "ਏਕੋ ਹੁਕਮੁ ਵਰਤੈ ਸਭ ਲੋਈ ॥ ਏਕਸੁ ਤੇ ਸਭ ਓਪਤਿ ਹੋਈ॥"[48] ਅਤੇ "ਏਕਾ ਸੁਰਤਿ ਜੇਤੇ ਹੈ ਜੀਅ ॥ ਸੁਰਤਿ ਵਿਹੂਣਾ ਕੋਇ ਨ ਕੀਅ ॥"[49] ਗੁਰੂ ਨਾਨਕ ਸਾਹਿਬ ਸਰੀਰ ਵਿਗਿਆਨੀ ਦੇ ਤੌਰ 'ਤੇ ਸਰੀਰ ਰਚਨਾ ਦਾ ਆਦਿ ਸੱਚ ਆਧੁਨਿਕ ਵਿਗਿਆਨ ਤੋਂ ਬਹੁਤ ਪਹਿਲਾਂ ਪ੍ਰਗਟ ਕਰਦੇ ਹਨ। ਗੁਰੂ ਨਾਨਕ ਸਾਹਿਬ ਗੁਰਬਾਣੀ ਵਿੱਚ 'ਜਾਇਗੋਟ ਤੋਂ ਐਮਬਰਾਯੋ' ਤਕ ਦੀ ਉਸ ਅਵਸਥਾ ਦਾ ਜ਼ਿਕਰ ਕਰਦੇ ਹਨ ਜਿਸ ਨੂੰ ਹਾਲੇ ਤਕ ਸਰੀਰ ਰਚਨਾ ਦੀ ਆਰੰਭਕ ਬਣਤਰ ਵਿੱਚ ਆਧੁਨਿਕ ਯੰਤਰਾਂ ਨਾਲ ਵੀ ਵਿਗਿਆਨੀ ਵੇਖ ਨਹੀਂ ਸਕੇ ਹਨ। ਮਨੁੱਖ ਦੀ ਉਤੁਪੱਤੀ ਦਾ ਸੱਚ ਇਹ ਹੈ ਕਿ ਮਨੁੱਖ ਬਤੌਰ ਮਨੁੱਖ ਹੀ ਅਕਾਲ ਪੁਰਖ ਨੇ ਆਪਣੇ ਸੁਤ ਵਜੋਂ ਪ੍ਰਗਟ ਕੀਤਾ ਹੈ। ਜਿਸ ਹਿਤ ਅਕਾਲ ਨੇ "ਮਾਰੂ ਮਹਲਾ 1 ॥ ਮਾਤ ਪਿਤਾ ਸੰਜੋਗਿ ਉਪਾਏ ਰਕਤੁ ਬਿੰਦੁ ਮਿਲਿ ਪਿੰਡੁ ਕਰੇ ॥ ਅੰਤਰਿ ਗਰਭ ਉਰਧਿ ਲਿਵ ਲਾਗੀ ਸੋ ਪ੍ਰਭੁ ਸਾਰੇ ਦਾਤਿ ਕਰੇ ॥1॥"[50]

20. ਕਾਦਰ ਦੀ ਕੁਦਰਤ ਵਿੱਚ ਕਿਵੇਂ ਰਹਿਣਾ ਹੈ ?- ਗੁਰੂ ਮਹਾਰਾਜ ਨੇ ਫਿਰ ਇਹ ਵੀ ਨਿਰਧਾਰਿਤ ਕੀਤਾ ਹੈ ਕਿ ਮਨੁੱਖ ਜਿਹੜਾ ਕਿ ਸਰਬ ਸ੍ਰੇਸ਼ਠ ਜੀਵ ਹੈ ਉਸ ਨੇ ਅਕਾਲ ਪੁਰਖ ਦੀ ਇਸ ਸਾਜੀ ਕਾਇਨਾਤ ਵਿੱਚ ਕਿਵੇਂ ਵਿਚਰਨਾ ਹੈ "ਹੁਕਮਿ ਰਜਾਇ ਚਲਣਾ ਨਾਨਕਿ ਲਿਖਿਆ ਨਾਲਿ"[51] ਇਸ ਅਮਲੀ ਜਿਉਣ ਜਾਚ ਵਿੱਚ ਰਹਿੰਦੇ ਹੋਏ ਮਨੁੱਖ ਨੇ ਅਜਿਹਾ ਸੰਜਮ ਰੱਖਣਾ ਹੈ ਕਿ ਉਹ ਅਕਾਲ ਪੁਰਖ ਦੀਆਂ ਸਾਰੀਆਂ ਬਖਸ਼ਿਸ਼ਾਂ ਨੂੰ ਆਪਣੀ ਆਉਣ ਵਾਲੀ ਨਸਲ ਲਈ ਜਿਵੇਂ ਉਸ ਨੂੰ ਅਕਾਲ ਪੁਰਖ ਤੋਂ ਮਿਲੀਆਂ ਹਨ ਉਵੇਂ ਹੀ ਛੱਡ ਕੇ ਜਾਣੀਆਂ ਹਨ। ਇਹ ਸਾਧਨਾ ਦੇ ਮੂਲ ਰੂਪ ਵਿੱਚ ਹੀ ਸਦਾ ਕਾਇਮ ਰੱਖਣ ਦਾ ਉਹ ਮੋਲਿਕ ਕੁਦਰਤੀ ਵਿਗਿਆਨ ਦਾ ਸਿਧਾਂਤ ਹੈ ਜੋ ਸਸਟੇਨਿਬਿਲਿਟੀ ਦਾ ਸਿਧਾਂਤ ਹੈ ਜੋ ਸੰਸਾਰ ਨੇ ਹੁਣ ਅਪਣਾਇਆ ਹੈ। ਮਨੁੱਖੀ ਸਿਰ ਤੇ ਸਰਬਸ੍ਰੇਸ਼ਠ ਜੀਵ ਹੋਣ ਦਾ ਤਾਜ ਤਾਂ ਹੀ ਬਰਕਰਾਰ ਰਹਿ ਸਕਦਾ ਹੈ-"ਕਾਇਆ ਕਿਰਦਾਰ ਅਉਰਤ ਯਕੀਨਾ ॥ ਰੰਗ ਤਮਾਸੇ ਮਾਣਿ ਹਕੀਨਾ ॥ ਨਾਪਾਕ ਪਾਕੁ ਕਰਿ ਹਦੂਰਿ ਹਦੀਸਾ ਸਾਬਤ ਸੂਰਤਿ ਦਸਤਾਰ ਸਿਰਾ ॥"[52]

ਜੀਵ ਵਿਗਿਆਨੀ ਗੁਰੂ ਨਾਨਕ ਸਾਹਿਬ ਮਨੁੱਖੀ ਜੀਵ ਹਿਤ ਉਸ ਨੂੰ ਸਦੈਵ ਆਪਣੀ ਨਸਲ ਦਾ ਧਿਆਨ ਰੱਖਣ ਲਈ ਮਨੁੱਖੀ ਫ਼ਰਜ਼ ਕੀ ਹੈ ? ਇਹ ਸਮਝਾਉਂਦੇ ਹਨ। "ਰਕਤੁ ਬਿੰਦੁ ਕਾ ਇਹੁ ਤਨੋ ਅਗਨੀ ਪਾਸਿ ਪਿਰਾਣੁ ॥ ਪਵਣੈ ਕੈ ਵਸਿ ਦੇਹੁਰੀ ਮਸਤਕਿ ਸਚੁ ਨੀਸਾਣੁ ॥"[53] "ਨਾਨਕ ਚਿੰਤਾ ਮਤਿ ਕਰਹੁ ਚਿੰਤਾ ਤਿਸ ਹੀ ਹੇਇ ॥ ਜਲ ਮਹਿ ਜੰਤ ਉਪਾਇਅਨੁ ਤਿਨਾ ਭਿ ਰੋਜੀ ਦੇਇ ॥ ਓਥੈ ਹਟੁ ਨ ਚਲਈ ਨਾ ਕੋ ਕਿਰਸ ਕਰੇਇ ॥ ਸਉਦਾ ਮੂਲਿ ਨ ਹੋਵਈ ਨਾ ਕੋ ਲਏ ਨ ਦੇਇ ॥ ਜੀਆ ਕਾ ਆਹਾਰੁ ਜੀਅ ਖਾਣਾ ਏਹੁ ਕਰੇਇ ॥ ਵਿਚਿ ਉਪਾਏ ਸਾਇਰਾ ਤਿਨਾ ਭਿ ਸਾਰ ਕਰੇਇ ॥ ਨਾਨਕ ਚਿੰਤਾ ਮਤ ਕਰਹੁ ਚਿੰਤਾ ਤਿਸ ਹੀ ਹੇਇ ॥"[54] ਸਪਸ਼ਟ ਕਰਦੇ ਹਨ "ਗੁਰਿ ਦੀਆ ਸਚੁ ਅੰਮ੍ਰਿਤ ਪੀਵਉ ॥ ਸਹਿਜ ਮਰਉ ਜੀਵਤ ਹੀ ਜੀਵਉ ॥"[55]

21. ਕਿਹੋ ਜਿਹਾ ਕਿਰਦਾਰ ਚਾਹੀਦਾ ਹੈ- ਗੁਰੂ ਨਾਨਕ ਦਾ ਮਨੁੱਖੀ ਕਿਰਦਾਰ ਦਾ ਸੰਕਲਪ ਉਪਰੋਕਤ ਅਨੁਸਾਰ ਇਹ ਨਿਰਧਾਰਿਤ ਕਰਦਾ ਹੈ ਕਿ ਜਿਵੇਂ ਗੁਰੂ ਨਾਨਕ ਸਾਹਿਬ ਨੇ

---

45. ਗੁਰੂ ਗ੍ਰੰਥ ਸਾਹਿਬ ਜੀ ਅੰਕ-1036-38, 46. ਗੁਰੂ ਗ੍ਰੰਥ ਸਾਹਿਬ ਜੀ ਅੰਕ-63, 47. ਗੁਰੂ ਗ੍ਰੰਥ ਸਾਹਿਬ ਜੀ ਅੰਕ-1031
48. ਗੁਰੂ ਗ੍ਰੰਥ ਸਾਹਿਬ ਜੀ ਅੰਕ-227, 49. ਗੁਰੂ ਗ੍ਰੰਥ ਸਾਹਿਬ ਜੀ ਅੰਕ-24, 50. ਗੁਰੂ ਗ੍ਰੰਥ ਸਾਹਿਬ ਜੀ ਅੰਕ-1013
51. ਜਪੁ ਬਾਣੀ ਗੁਰੂ ਗ੍ਰੰਥ ਸਾਹਿਬ ਜੀ ਅੰਕ-1, 52. ਗੁਰੂ ਗ੍ਰੰਥ ਸਾਹਿਬ ਜੀ ਅੰਕ-1084

'ਅਮਲ ਵਿੱਚੋਂ ਦੀ ਲੰਘ ਕੇ ਡੂੰਘੀ ਸਿਆਣਪ ਪ੍ਰਾਪਤ ਕੀਤੀ ਸੀ। ਉਹ ਸਿਆਣਪ ਮੁੱਖ ਤੌਰ 'ਤੇ ਜੀਵਨ ਦੇ ਅਸਲ ਤਜਰਬੇ ਵਿੱਚੋਂ ਮਿਲੀ ਸੀ'[56] ਉਵੇਂ ਹੀ ਮਨੁੱਖ ਆਪਣਾ ਕਿਰਦਾਰ ਸੁਤੰਤਰਤਾ ਦੀ ਸੁੱਚੀ ਸੋਚ ਅਨੁਸਾਰ ਘੜੇ ਕਿਉਂਕਿ ਇਹੋ ਮਨੁੱਖੀ ਬਣਤਰ ਹੀ ਹਰ ਮਨੁੱਖ ਨੂੰ ਉਸ ਵਲੋਂ ਕੀਤੇ ਜਾਂਦੇ "ਕਰਮ" ਵਲ ਪ੍ਰੇਰਦੀ ਤੇ ਲੈ ਤੁਰਦੀ ਹੈ। ਸਿਧਾਂਤਕ ਉਪਦੇਸ਼ ਹੈ : "ਊਂਧੇ ਭਾਂਡੇ ਕਛੁ ਨ ਸਮਾਵੈ ਸੀਧੈ ਅੰਮ੍ਰਿਤ ਪਰੈ ਨਿਹਾਰ"[57] ਅਤੇ "ਗੁਰਮੁਖਿ ਮਜਨੁ ਚਜੁ ਅਚਾਰੁ"[58] ॥

22. ਮਨੁੱਖੀ ਆਚਰਣ ਕੀ ਹੋਵੇ- ਇਸ ਸਭ ਕਾਸੇ ਲਈ ਹੀ ਸਤਿਗੁਰੂ ਨਾਨਕ ਸਾਹਿਬ ਨੇ ਅਕਾਲ ਵੰਸ਼ੀ ਅਤੇ ਅਕਾਲ ਸੁਤ ਸਿੱਖ ਸਭਿਅਤਾ ਦਾ ਆਰੰਭ ਕਰਕੇ ਉਸ ਲਈ ਇਹ ਨਿਰਣਾਇਕ ਅਤੇ ਅੰਤਮ ਤੌਰ 'ਤੇ ਲਾਗੂ ਕਰ ਦਿੱਤਾ ਕਿ "ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰ"[59]। ਅਜਿਹੀ ਸਭਿਅਤਾ ਵਿੱਚ ਇਸ ਸਭਿਆਚਾਰ ਦਾ ਮੁੱਢ ਬਣਨ ਵਾਲੇ ਗੁਰੂ ਨਾਨਕ ਸਾਹਿਬ ਜੀ ਆਪਣੇ ਸਿੱਖ ਲਈ ਸਪਸ਼ਟ ਨੀਅਤ ਕਰਦੇ ਹਨ "ਨਾਨਕ ਸਚ ਦਾਤਾਰੁ ਸਿਨਾਖਤੁ ਕੁਦਰਤੀ"[60] ਕਿਉਂ ਕਿ ਮਨੁੱਖੀ ਇੱਛਾਵਾਂ ਅਤੇ ਮਨੁੱਖ ਦੀ ਆਪਣੀ ਸੋਚਣੀ ਤੋਂ ਹੀ ਉਸ ਮਨੁੱਖ ਦੀ ਆਪਣੀ ਸ਼ਖਸ਼ੀਅਤ ਬਣਦੀ ਹੈ। ਪਰਿਵਾਰ, ਸਮਾਜ, ਦੇਸ਼ ਅਤੇ ਬ੍ਰਹਿਮੰਡ ਦੇ ਸਰਬਪੱਖੀ ਕਲਿਆਣ ਲਈ ਇਹ ਆਵਸ਼ਕ ਹੈ ਕਿ ਮਨੁੱਖ "ਕਾਰ ਕਮਾਵਹਿ ਸਚ ਕੀ ਲਾਹਾ ਮਿਲੈ ਰਜਾਇ ॥ ਪੂੰਜੀ ਸਾਚੀ ਗੁਰੁ ਮਿਲੈ ਨਾ ਤਿਸੁ ਤਿਲੁ ਨ ਤਮਾਇ॥ਗੁਰਮੁਖਿ ਤੋਲਿ ਤੁੋਲਾਇਸੀ ਸਚੁ ਤਰਾਜੀ ਤੋਲੁ ॥ ਆਸਾ ਮਨਸਾ ਮੋਹਣੀ ਗੁਰਿ ਠਾਕੀ ਸਚੁ ਬੋਲੁ ॥ ਆਪਿ ਤੁਲਾਏ ਤੋਲਸੀ ਪੂਰੇ ਪੂਰਾ ਤੋਲੁ ॥7॥ ਕਥਨੈ ਕਹਣਿ ਨ ਛੁਟੀਐ ਨਾ ਪੜਿ ਪੁਸਤਕ ਭਾਰ ॥ ਕਾਇਆ ਸੋਚ ਨ ਪਾਈਐ ਬਿਨੁ ਹਰਿ ਭਗਤਿ ਪਿਆਰ ॥ "[61] ਸਿੱਖ ਸਭਿਅਤਾ ਵਿਚਲੇ ਸਭਿਆਚਾਰਕ ਗੁਣ ਧਾਰੀ ਮਨੁੱਖ ਲਈ ਇਹ ਅਟੱਲ ਸੱਚਾਈ ਹੈ ਕਿ "ਸਚੁ ਪੁਰਾਣਾ ਹੋਵੈ ਨਾਹੀ ਸੀਤਾ ਕਦੇ ਨ ਪਾਟੈ ॥ ਨਾਨਕ ਸਾਹਿਬੁ ਸਚੋ ਸਚਾ ਤਿਚਰੁ ਜਾਪੀ ਜਾਪੈ ॥1॥ "[62] ਸਿੱਖੀ ਆਦਰਸ਼ ਹੈ।

23. ਸਾਬਤ ਸੂਰਤ ਸਿੱਖ ਕੌਮੀਅਤਾ ਦਾ ਨਿਰਮਾਣ- ਜੋ ਲਿਖਤਾਂ ਮਿਲਦੀਆਂ ਹਨ ਉਨ੍ਹਾਂ ਮੁਤਾਬਕ ਗੁਰੂ ਨਾਨਕ ਸਾਹਿਬ ਨੇ ਕੇਸਾਧਾਰੀ ਹੋਣ ਦਾ ਸਭ ਤੋਂ ਪਹਿਲਾ ਹੁਕਮ ਭਾਈ ਮਰਦਾਨਾ ਜੀ ਨੂੰ ਇਨ੍ਹਾਂ ਸ਼ਬਦਾਂ ਵਿਚ ਦਿੱਤਾ: "ਜਦ ਨਾਲ ਗੁਰੂ ਨਾਨਕ (ਦੇਵ) ਜੀ ਦੇ ਉਦਾਸੀ ਲਈ ਟੁਰਿਆ ਤਾਂ (ਭਾਈ ਮਰਦਾਨਾ ਜੀ) ਕਹਿਣ ਲੱਗਾ ਕਿ ਐਸਾ ਉਪਦੇਸ਼ ਦਿਓ ਕਿ ਨਿਭ ਆਵੈ ਤਾਂ ਬਾਬੇ ਕਹਿਆ : ਇਕ ਕੇਸ ਨਾ ਕਟਾਈ ਦੂਏ ਪਿਛਲ ਰਾਤੀ ਜਾਗ ਸਤਿਨਾਮ ਦਾ ਜਾਪ ਕਰੀ"- ਬੀ-40 ਜਨਮ ਸਾਖੀ।ਮਾਰਿਆ ਸਿੱਕਾ ਜਗਤ ਵਿਚ ਨਾਨਕ ਨਿਰਮਲ ਪੰਥ ਚਲਾਯਾ॥ ਸੁਤੰਤਰ ਸੰਪ੍ਰਭੁਤਾ ਤੇ ਅਧਾਰਤ ਸਿੱਖ ਸਭਿਅਤਾ ਦਾ ਬਤੌਰ ਇਕ ਕੌਮ ਸੰਪੂਰਨ ਵਿਕਾਸ ਕਰਕੇ ਇਸ ਨੂੰ ਸਥਾਪਿਤ ਕੀਤਾ ਹੈ। ਜਿਸ ਹਿਤ ਵੱਖਰੀ, ਅੱਡਰੀ ਵਿਲੱਖਣ "ਸਾਬਤ ਸੂਰਤ" ਬਣਤਰ ਦਾ ਧਾਰਮਿਕ, ਰਾਜਨੀਤਿਕ, ਆਰਥਕ, ਸਮਾਜਿਕ ਵਿਹਾਰ ਦੇ ਆਚਰਣ, ਸੁਭਾ ਅਤੇ ਪਰਗਟਾ ਦਾ ਸੰਪੂਰਨ ਨਕਸ਼ ਨੁਹਾਰ ਵਿਵਹਾਰਿਕਤਾ ਵਿੱਚ ਲਾਗੂ ਕਰਕੇ ਦਿੱਤਾ ਹੈ।"ਹਿੰਦੂ ਤੁਰਕ ਕਹਾ ਤੇ ਆਏ ਕਿਨਿ ਏਹ ਰਾਹ ਚਲਾਈ॥ ਦਿਲ ਮਹਿ ਸੋਚਿ ਬਿਚਾਰਿ ਕਵਾਦੇ ਭਿਸਤ ਦੋਜਕ ਕਿਨਿ ਪਾਈ॥1॥ਹਮਰਾ ਝਗਰਾ ਰਹਾ ਨ ਕੋਊ॥

---

53. ਗੁਰੂ ਗ੍ਰੰਥ ਸਾਹਿਬ ਜੀ ਅੰਕ-63, 54. ਗੁਰੂ ਗ੍ਰੰਥ ਸਾਹਿਬ ਜੀ ਅੰਕ-955,
55. ਗੁਰੂ ਗ੍ਰੰਥ ਸਾਹਿਬ ਜੀ ਅੰਕ-1189, 56. ਪ੍ਰਿੰ.ਤੇਜਾ ਸਿੰਘ ਅਤੇ ਡਾ. ਗੰਡਾ ਸਿੰਘ ਰਚਿਤ ਸਿੱਖ ਇਤਿਹਾਸ ਵਿੱਚੋਂ
57. ਗੁਰੂ ਗ੍ਰੰਥ ਸਾਹਿਬ ਜੀ ਅੰਕ-504, 58. ਗੁਰੂ ਗ੍ਰੰਥ ਸਾਹਿਬ ਜੀ ਅੰਕ-930, 59. ਗੁਰੂ ਗ੍ਰੰਥ ਸਾਹਿਬ ਜੀ ਅੰਕ-62 ਅਤੇ 60. ਗੁਰੂ ਗ੍ਰੰਥ ਸਾਹਿਬ ਜੀ ਅੰਕ-141, 61. ਗੁਰੂ ਗ੍ਰੰਥ ਸਾਹਿਬ ਜੀ ਅੰਕ-59,
62.ਗੁਰੂ ਗ੍ਰੰਥ ਸਾਹਿਬ ਜੀ ਅੰਕ-956 63. ਗੁਰੂ ਗ੍ਰੰਥ ਸਾਹਿਬ ਜੀ ਅੰਕ- 473, ਅਤੇ 64. ਅੰਕ- 1137

**ਪੰਡਿਤ ਮੁਲਾਂ ਛਾਡੇ ਦੋਊ ॥1॥ "[63] ਨਿਰਣਾਇਕ ਫੈਸਲਾ ਹੈ "ਨਾ ਹਮ ਹਿੰਦੂ ਨ ਮੁਸਲਮਾਨ"[64]। ਵਿਦਵਾਨ ਮੌਲਵੀਆਂ ਵਲੋਂ ਮੱਕੇ ਦੀ ਉਦਾਸੀ ਸਮੇਂ ਜਦ ਗੁਰੂ ਸਾਹਿਬ ਤੋਂ ਉਨ੍ਹਾਂ ਦੇ ਕੇਸਾਂ ਸਬੰਧੀ ਪੁੱਛਿਆ ਗਿਆ ਤਾਂ ਗੁਰੂ ਸਾਹਿਬ ਨੇ ਸਪਸ਼ਟ ਕੀਤਾ "ਆਖਿਆ ਨਾਨਕ ਸ਼ਾਹ ਸਚੁ ਸੁਨੋ ਬਹਾਉਦੀਨ ਪੀਰਾ ॥ ਹਿੰਦੂ, ਮੁਸਲਮਾਨ ਦੋਵੇਂ ਸਿਰਗੁੰਮ ਥੀਏ ਜ਼ਹੀਰਾ ॥ "**

**24. ਗੁਰਮਤਿ ਸਭਿਆਚਾਰ ਦੀ ਸਿਵੀਲਾਈਜੇਸ਼ਨ- ਉਦਾਸੀਆਂ ਤੇ ਤੁਰਨ ਵੇਲੇ ਗੁਰੂ ਸਾਹਿਬ ਦਾ ਪਹਿਲਾ ਸੰਦੇਸ਼ ਹੀ ਇਹ ਸੀ "ਨਾ ਕੋਈ ਹਿੰਦੂ ਨਾ ਮੁਸਲਮਾਨ"। ਇਸ ਦਾ ਅਧਾਰ ਸ੍ਰੋਤ "ੴ ਤੋਂ ਗੁਰਪ੍ਰਸਾਦਿ" ਤਕ ਦੀ ਬਾਣੀ, "ਜਪੁ" ਬਾਣੀ ਅਤੇ "ਆਸਾ ਦੀ ਵਾਰ" ਹੈ । ਇਸ ਦੀ ਨਿਯਮਾਂ ਵਲੀ ਵਜੋਂ ਸਿੱਖ "ਰਹਿਤ ਮਰਿਆਦਾ" ਹੈ । ਸਿਖਿਆ ਦਾ ਅਧਾਰ "ਗੁਰਿ ਦੀਆ ਸਚੁ ਅੰਮ੍ਰਿਤ ਪੀਵਉ॥ ਸਹਜਿ ਮਰਉ ਜੀਵਤ ਹੀ ਜੀਵਉ" ਦੀ ਸਥਾਪਨਾ ਅਤੇ ਇਸ ਦੀ ਹਕੀਕੀ ਬਹਾਲੀ ਲਈ ਅੰਮ੍ਰਿਤ ਵੇਲੇ ਦੀ ਸੰਭਾਲ "ਅੰਮ੍ਰਿਤ ਵੇਲਾ ਸਚੁ ਨਾਉ ਵਡੀਆਈ ਵਿਚਾਰੁ" ਨਾਲ ਧਰਮਸ਼ਾਲਾਵਾਂ ਦਾ ਨਿਰਮਾਣ ਅਤੇ ਪਰਚਾਰ ਪ੍ਰਸਾਰ ਲਈ ਇਨ੍ਹਾਂ ਗੁਰਦੁਆਰੇ ਤਕ ਵਿਕਾਸ ਕਰਨਾ ਹੈ । ਗੁਰਮਤਿ ਸਭਿਆਚਾਰ ਦਾ ਬੀਜ ਸਿੱਧਾਂਤ ਸਾਬਤ ਸੂਰਤ ਦੇ ਅਰੰਭ ਨਾਲ ਇਕ ਈਸ਼ਵਰਵਾਦ "ਸਾਹਿਬੁ ਮੇਰਾ ਏਕੋ ਹੈ ॥ ਏਕੋ ਹੈ ਭਾਈ ਏਕੋ ਹੈ ॥1॥ " ਦੀ ਸਥਾਪਨਾ ਵਿੱਚ ਹੈ। ਇਸ ਦੀ ਪਹਿਚਾਣ "ਸੰਗਤ" ਵਿੱਚ" ਥਾਪੀ ਗਈ। ਜਿਸ ਨਿਮਿਤ ਭਾਈ ਗੁਰਦਾਸ ਜੀ ਵਾਰ 1 ਪਉੜੀ 42 ਵਿੱਚ ਇੰਝ ਸਥਾਪਿਤ ਕਰਦੇ ਹਨ "ਗੁਰ ਸੰਗਤ ਬਾਣੀ ਬਿਨਾ ਦੂਜੀ ਓਟ ਨਹੀਂ ਹੈ ਰਾਈ॥ " "ਬਿਨੁ ਸੰਗਤੀ ਸਭਿ ਐਸੇ ਰਹਹਿ ਜੈਸੇ ਪਸੁ ਢੋਰ ॥ ਜਿਨ੍ਹਿ ਕੀਤੇ ਤਿਸੈ ਨ ਜਾਣਨ੍ਹੀ ਬਿਨੁ ਨਾਵੈ ਸਭਿ ਚੋਰ ॥6॥ " ਲੰਗਰ ਅਤੇ ਪੰਗਤ ਜਿਸ ਦਾ ਅਧਾਰ ਤੱਤ ਬਰਾਬਰਤਾ ਅਤੇ ਸਮਾਨਤਾ ਨੂੰ ਸਥਾਪਿਤ ਕਰਨਾ ਹੈ। "ਆਪਿ ਉਪਾਏ ਨਾਨਕਾ ਆਪੇ ਰਖੈ ਵੇਕ ॥ ਮੰਦਾ ਕਿਸ ਨੂੰ ਆਖੀਐ ਜਾ ਸਭਨਾ ਸਾਹਿਬੁ ਏਕੁ ॥" ਅਤੇ "ਜਾਤਿ ਕਾ ਗਰਬੁ ਨ ਕਰਿ ਮੂਰਖ ਗਵਾਰਾ ॥ ਇਸੁ ਗਰਬ ਤੇ ਚਲਹਿ ਬਹੁਤੁ ਵਿਕਾਰ ॥" ਲਿੰਗ ਭੇਦ, ਧਰਮ, ਨਸਲ, ਜਾਤਿ, ਰੰਗ, ਕਰਮ, ਦਿਸ਼ਾ ਭੇਦ ਦੀ ਸਮਾਪਤੀ ਕਰਕੇ "ਏਕ ਨੂਰ ਤੇ ਸਭ ਜਗ ਉਪਜਿਆ ਕੋਨ ਭਲੇ ਕੋ ਮੰਦੇ" ਦੇ ਵਿਵਹਾਰਕਤਾ ਵਿੱਚ ਅਪਨਾਏ ਗਏ ਸੰਕਲਪ ਰਾਹੀਂ ਇਸਤਰੀ ਨੂੰ ਸਮਾਨਤਾ ਦੇਣ ਵਾਲੇ, ਅਮੀਰੀ-ਗਰੀਬੀ ਦਾ ਵਿਤਕਰਾ ਖ਼ਤਮ ਕਰਨ ਵਾਲੇ ਸਮਾਜ ਦੀ ਸਿਰਜਣਾ ਕਰਨਾ ਹੈ।**

**ਸਿੱਖ ਸਿਵੀਲਾਈਜੇਸ਼ਨ ਇਕ ਜਾਤਿ, ਕੁਲ ਅਤੇ ਗੋਤਰ ਰਹਿਤ ਸਮਾਜ ਦੀ ਸਿਰਜਨਾ ਕਰਦੇ ਹੋਏ, ਹਰ ਤਰ੍ਹਾਂ ਦੇ ਵਹਿਮਾਂ-ਭਰਮਾਂ, ਵਰਤਾਂ, ਬੁੱਤ ਪੂਜਾ ਦਾ ਪੂਰੀ ਤਰ੍ਹਾਂ ਖੰਡਨ ਅਤੇ ਮਨੁੱਖੀ ਜ਼ਿੰਦਗੀ ਵਿਚ ਨਾਂਹ ਮੰਨਣ ਦਾ ਹੁਕਮ ਸਥਾਪਿਤ ਕਰਦੀ ਹੋਈ ਇਸ ਹੁਕਮ ਨੂੰ ਮੰਨਦੀ ਹੈ "ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ" ਗੁਰੂ ਨਾਨਕ ਦੇ ਆਦੇਸ਼ਾਂ ਨੇ ਸਿੱਖ ਸਮਾਜ ਤੇ ਬ੍ਰਹਮਣੀ ਕਰਮ ਕਾਂਡਾਂ, ਕਿਰਿਆਵਾਂ, ਵਿਸ਼ਵਾਸਾਂ ਅਤੇ ਇਨ੍ਹਾਂ ਦੇ ਮਨੁੱਖ ਵਲੋਂ ਮੰਨੇ ਜਾਣ ਤੇ ਪੂਰੀ ਤਰ੍ਹਾਂ ਸਖ਼ਤ ਰੋਕ ਹੀ ਨਹੀਂ ਲਾਈ ਸਗੋਂ ਇਨ੍ਹਾਂ ਦਾ ਖੰਡਨ ਕਰਦੇ ਹੋਏ ਕਿਹਾ ਕਿ ਜਿਹੜਾ ਸਿੱਖ ਇਸ ਨੂੰ ਆਪਣੇ ਜੀਵਨ ਵਿਚ ਧਾਰਦਾ ਹੈ ਉਹ "ਸਾਕਤ" ਅਤੇ "ਬਿਪਰਨ ਕੀ ਰੀਤ" ਤੇ ਚੱਲਣ ਵਾਲਾ ਪਸ਼ੂ "ਮੂਲੁ ਨ ਬੂਝਹਿ ਆਪਣਾ ਸੇ ਪਸੂਆ ਸੇ ਢੋਰ ਜੀਉ" ਤੋਂ ਵੀ ਮਾੜਾ ਕਿਹਾ ਹੈ। ਇੰਝ ਗੁਰੂ ਦੇ ਹੁਕਮ ਤੋਂ ਮੂੰਹ ਮੋੜ ਕੇ ਬਾਰ ਬਾਰ ਗੁਰੂ ਦੀ ਸਿੱਖਿਆ ਦੇ ਉਲਟ ਚੱਲਣ ਵਾਲਿਆ ਨੂੰ ਗੁਰਬਾਣੀ ਵਿੱਚ ਕਰੜੀ ਧਿੱਕਾਰ ਦਿੰਦੇ ਹੋਏ ਕਿਹਾ ਗਿਆ ਹੈ "ਸੂਕਰ ਸੁਆਨ ਗਰਧਭ ਮੰਜਾਰਾ ॥ ਪਸੂ ਮਲੇਛ ਨੀਚ ਚੰਡਾਲਾ ॥ ਗੁਰ ਤੇ ਮੁਹੁ ਫੇਰੇ ਤਿਨ੍ਹ ਜੋਨਿ ਭਵਾਈਐ ॥ ਬੰਧਨਿ ਬਾਧਿਆ ਆਈਐ ਜਾਈਐ ॥5॥ " ਗ੍ਰਹਿਸਤ ਜੀਵਨ ਰੱਖਣ ਵਾਲੇ ਇਸ ਗੁਰਮਤਿ ਸਮਾਜ ਵਿੱਚ ਮਨੁੱਖੀ ਵਿਵਹਾਰ ਦੇ ਨਿਮਰਤਾ, ਸਹਿਜ,**

ਭਾਣਾ ਮੰਨਣ ਅਤੇ ਹੁਕਮੀ ਦੀ ਰਜਾ ਵਿਚ ਅਨੰਦ ਮਾਣਨ ਵਾਲੇ ਬੜੇ ਸਾਦੇ, ਪੂਰੀ ਤਰ੍ਹਾਂ ਕੁਦਰਤੀ ਅਤੇ ਬ੍ਰਹਿਮੰਡੀ ਧੁਰੇ ਦੀ ਚਾਲ ਨਾਲ ਜੁੜੇ ਆਚਰਨ ਨੂੰ ਨਿਰਧਾਰਤ ਹੀ ਨਹੀਂ ਕੀਤਾ ਸਗੋਂ ਬਤੌਰ 'ਸਿੱਖ ਸਮਾਜ' ਦੀ ਸਥਾਪਨਾ ਕਰ ਸੰਸਾਰ ਵਿਚ ਕਾਦਰ ਦੀ ਕੁਦਰਤ ਦਾ ਅਕਾਲ ਵੰਸੀ ਨਾਨਕਸ਼ਾਹੀ ਮਨੁੱਖਤਾ ਵਿਚ ਇਕ ਨਾਨਕਸ਼ਾਹੀ ਖ਼ਾਲਸਤਾਈਤਾ ਦਾ ਰੋਲ ਮਾਡਲ ਧਰਤੀ 'ਤੇ ਸਥਾਪਤ ਕਰ ਕੇ ਦਿਖਾਇਆ ।

25. ਮਨੁੱਖੀ ਹੱਕ ਅਤੇ ਲੋਕਤੰਤਰ ਦੀ ਸਥਾਪਨਾ- ਗੁਰੂ ਨਾਨਕ ਸਾਹਿਬ ਨੇ ਆਪਣੇ ਸਪੁੱਤਰਾਂ ਨੂੰ ਇਕ ਪਾਸੇ ਕਰਕੇ ਆਪਣੀ ਸੱਤਾ ਦਾ ਵਾਰਸ ਥਾਪਣ ਲਈ 'ਸ਼੍ਰੋਮਣੀ ਅਤੇ ਸ੍ਰੇਸ਼ਠ ਗੁਣਵੰਤ' ਦੀ ਚੋਣ ਪ੍ਰਣਾਲੀ ਦਾ ਆਰੰਭ ਕਰਕੇ ਇਸ ਨੂੰ ਲਾਗੂ ਕੀਤਾ। ਜਿਸ ਅਧੀਨ ਗੁਰਗੱਦੀ 'ਗੁਰੂ ਅਗੰਦ ਸਾਹਿਬ' ਜੀ ਨੂੰ ਮਿਲੀ। ਕਈ ਸ਼ਤਾਬਦੀਆਂ ਤੋਂ ਲੱਗੀਆਂ ਪਾਬੰਦੀਆਂ ਤੋੜ ਕੇ ਲੋਕਾਈ ਨੂੰ ਮਨੁੱਖੀ, ਸਮਾਜਿਕ ਅਤੇ ਅੰਤਹਕਰਣ ਦੀ ਸੁਤੰਤਰਤਾ ਬਖਸ਼ਿਸ਼ ਕੀਤੀ। ਇਹ ਹੱਕ ਪੂਰੇ ਵਿਸ਼ਵ ਵਿਚ ਗੁਰੂ ਨਾਨਕ ਸਾਹਿਬ ਤੋਂ ਪਹਿਲਾਂ ਕਿਤੇ ਵੀ ਕਿਸੇ ਨੂੰ ਵੀ ਹਾਸਲ ਨਹੀਂ ਸੀ ਅਤੇ ਨਾਹ ਹੀ ਦੁਨੀਆਂ ਨੇ ਕਦੇ ਇਸ ਸੋਚ ਜਾਂ ਵਿਚਾਰ ਨੂੰ ਕਦੇ ਕਿਸੇ ਤੋਂ ਸੁਣਿਆ ਹੀ ਸੀ। ਮਨੁੱਖੀ ਅਤੇ ਲੋਕਤੰਤਰੀ ਅਧਿਕਾਰਾਂ ਦੇ ਚਾਰਟਰ ਸਿੱਖ ਸਮਾਜ ਵਲੋਂ ਗੁਰੂ ਨਾਨਕ ਸਾਹਿਬ ਦੇ ਸਮੇਂ ਤੋਂ ਹੀ ਇਨ੍ਹਾਂ ਨੂੰ ਅਪਣਾਏ ਜਾਣ ਤੋਂ ਕਈ ਸਾਲਾਂ ਬਾਅਦ ਦੁਨੀਆ ਨੇ ਇਨ੍ਹਾਂ ਨੂੰ ਸਮਝਿਆ ਅਤੇ ਅਪਨਾਇਆ। ਗੁਰੂ ਨਾਨਕ ਸਾਹਿਬ ਨੇ ਇੰਝ "ਗੁਣਤੰਤਰੀ ਲੋਕਤੰਤਰ" ਦੀ ਗਣਰਾਜੀ ਪ੍ਰਣਾਲੀ ਦਾ ਗਠਨ ਅਤੇ ਲਾਗੂਕਰਨ ਕੀਤਾ।

26. ਰਾਜ ਦੇ ਅੰਦਰ ਸੁਤੰਤਰ ਰਾਜ ਸਥਾਪਤੀ ਦਾ ਸੰਕਲਪ- ਗੁਰੂ ਨਾਨਕ ਸਾਹਿਬ ਨੇ ਕਰਤਾਰਪੁਰ ਸ਼ਹਿਰ 1504 ਵਿਚ ਕੇ ਸੰਸਾਰ ਨੂੰ ਇਸ ਸਥਾਪਤ ਕਰਕੇ ਦੱਸਿਆ ਕਿ ਇਕ ਰਾਜਸ਼ਾਹੀ ਅੰਦਰ ਕਿਵੇਂ ਸ਼ਾਂਤਮਈ ਲੋਕਮਤ ਨੂੰ ਬਦਲ ਕੇ ਇਕ ਕੌਮੀਅਤਾ ਆਪਣੀ ਸੁਤੰਤਰਤਾ ਨੂੰ ਬਹਾਲ ਕਰ ਸਕਦੀ ਹੈ ਅਤੇ ਉਸ ਹਿੱਤ ਆਪਣੇ ਰੋਲ ਮਾਡਲ ਦੀ ਧਰਤੀ ਨੂੰ ਵਸਾ ਸਕਦੀ ਹੈ। ਸੰਸਾਰ ਦੇ ਕਿਸੇ ਵੀ ਧਾਰਮਿਕ ਮਹਾਂਪੁਰਖ ਨੇ ਕਦੇ ਵੀ ਕੋਈ ਸ਼ਹਿਰ ਨਹੀਂ ਸੀ ਵਸਾਇਆ। ਪਹਿਲੀ ਵਾਰ ਕਿਸੇ ਰਾਜ ਸੱਤਾ ਵਿਚ ਇਕ ਧਾਰਮਿਕ ਗੁਰੂ ਨੇ ਪੂਰੀ ਤਰ੍ਹਾਂ ਸੁਤੰਤਰ ਸਮਾਜ ਹਿੱਤ ਇਕ ਸੁਤੰਤਰ ਸ਼ਹਿਰ ਦੀ ਸਥਾਪਨਾ ਕੀਤੀ ਹੋਵੇ ।

27. ਨਾਨਕਸ਼ਾਹੀ ਰਾਜ ਪ੍ਰਣਾਲੀ ਦੇ ਸੰਸਥਾਪਕ- ਗੁਰੂ ਨਾਨਕ ਸਾਹਿਬ ਵਿਸ਼ਵ ਦੇ ਪਹਿਲੇ ਸ਼ਾਂਤਮਈ ਲੋਕਤੰਤਰੀ ਅਤੇ ਮਨੁੱਖੀ ਅਧਿਕਾਰਾਂ ਦੇ ਕ੍ਰਾਂਤੀਕਾਰੀ ਰਾਜਨੀਤੀਵਾਨ ਸਨ। ਉਨ੍ਹਾਂ ਨੇ ਸੰਸਾਰ ਵਿੱਚ ਪਹਿਲੀ ਵਾਰ ਰਾਜ ਸ਼ਾਹੀ ਦਾ ਸ਼ਾਂਤਮਈ ਰਾਜਨੀਤਿਕ ਵਿਰੋਧ ਕੀਤਾ ਅਤੇ ਇਸ ਰਾਜਨੀਤਕ ਬਗਾਵਤ ਦੇ ਜੁਰਮ ਵਿੱਚ ਉਨ੍ਹਾਂ ਨੂੰ ਮੁਗਲ ਸਮਰਾਟ ਬਾਬਰ ਨੇ ਕੈਦ ਦੀ ਸਜ਼ਾ ਵੀ ਸੁਣਾਈ। ਗੁਰੂ ਨਾਨਕ ਸਾਹਿਬ ਮਨੁੱਖੀ ਅਧਿਕਾਰਾਂ ਦੇ ਅਤੇ ਭਾਰਤੀ ਉਪ ਮਹਾਂਦੀਪ ਵਿੱਚ ਵਿਦੇਸ਼ੀ ਰਾਜ ਸਮਰਾਟ ਦਾ ਵਿਰੋਧ ਕਰਨ ਵਾਲੇ ਅਤੇ ਆਪਣੇ ਲੋਕਾਂ ਦੇ ਸਵੈ ਰਾਜ ਦੀ ਮੰਗ ਕਰਨ ਵਾਲੇ ਪਹਿਲੇ ਸੁਤੰਤਰਤਾ ਘੁਲਾਟੀਏ ਹਨ ਜਿਨ੍ਹਾਂ ਨੇ ਭਾਰਤ ਦੇ 'ਗੁਲਾਮ' ਲੋਕਾਂ ਨੂੰ ਅਜਾਦ ਹੋਣ ਲਈ ਸੰਘਰਸ਼ ਅਰੰਭਿਆ ਅਤੇ ਹਕੂਮਤ ਦੀ ਜੇਲ੍ਹ ਵਿੱਚ ਬਤੌਰ ਬਾ ਮੁਸ਼ੱਕਤ ਕੈਦੀ ਕੈਦ ਰਹੇ। ਜਿਸ ਨੇ ਸਮਾਜ ਵਿੱਚ ਸਵੈ ਰਾਜ ਲੈਣ ਲਈ ਅਜ਼ਾਦ ਹੋਣ ਦੀ ਚੇਤਨਾ ਪੈਦਾ ਕੀਤੀ। ●

(ਜਿਹੜੀਆਂ ਕੌਮਾਂ ਵਿੱਚ ਪੜ੍ਹਨ ਦੀ ਰੁਚੀ ਮੁੱਕ ਜਾਂਦੀ ਹੈ ਉਨ੍ਹਾਂ ਦੀ ਚੜ੍ਹਤ ਰੁਕ ਜਾਂਦੀ ਹੈ। ਉਹ ਕੌਮਾਂ ਖੜ੍ਹੇ ਪਾਣੀ ਦੀ ਨਿਆਈਂ ਆਪਣੀ ਹੀ ਬਦਬੂ ਨਾਲ ਸੜਾਂਦ ਮਾਰਨ ਲੱਗਦੀਆਂ ਹਨ। ਵਿਚਾਰਾਂ ਦੀਆਂ ਲਹਿਰਾਂ ਹੀ ਕੌਮਾਂ ਨੂੰ ਚੜ੍ਹਤ ਵੱਲ ਲੈ ਜਾਂਦੀਆਂ ਹਨ। ਸਤਿਕਾਰਯੋਗ ਪਾਠਕ ਜੀਓ, ਆਪ ਨੇ ਪੜ੍ਹਨ ਹਿਤ ਸਮਾਂ ਦਿੱਤਾ ਜਿਸ ਹਿਤ ਆਪ ਜੀ ਦਾ ਧੰਨਵਾਦ ਹੈ।)